੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਗੁਰੂ ਬੰਸਾਵਲੀ

ਸੁਰਜੀਤ ਸਿੰਘ ਖੁਰਾਣਾ

ਸੁਰਜੀਤ ਸਿੰਘ ਖੁਰਾਣਾ ਐਂਡ ਸਨਜ਼
ਬੈਂਕੌਕ (ਥਾਈਲੈਂਡ)

ਗੁਰੂ ਬੰਸਾਵਲੀ

ਲੇਖਕ : ਸੁਰਜੀਤ ਸਿੰਘ ਖੁਰਾਣਾ

ਪਿਤਾ : ਸ੍ਰ. ਕਰਤਾਰ ਸਿੰਘ ਜੀ ਖੁਰਾਣਾ

ਜਨਮ ਤਰੀਕ : 14-6-1928

ਪਤਾ : 76, ਸੋਏ ਸਰਾਫੀ 1, ਨਿਊ ਇਸਰਾਫਪ ਰੋਡ,
ਬੈਂਕੌਕ (ਥਾਈਲੈਂਡ), ਫੋਨ ਨੰ : 438-8422

ਪਹਿਲੀ ਵਾਰ : 1994



ਮੁੱਲ : 50 ਰੁਪਏ

ਪ੍ਰਕਾਸ਼ਕ: Surjit Singh Khurana & Sons
76, Soi Saraphi-1, Israphap Tat Mai-12,
New Israphrap Road
BANGKOK-10600 (THAILAND)

Typeset at : CADCON, New Delhi.

ਛਾਪਕ: ਦੀਪਿਕਾ ਪ੍ਰਿੰਟਿੰਗ ਪ੍ਰੈਸ
DEEPIKA PRINTING PRESS
J-29-B, Ramesh Nagar, New Delhi-110015
Phone : Off. : 5441674, Res. : 5448648

**GURU BANSAWLI**

(A brief introduction of Guru Sahiban)

by Surjit Singh Khurana
76, Soi Saraphi-1,
Israphap Tat Mai-12,
New Israphap Road, Bangkok-10600 (Thailand)

# ਸਮਰਪਣ

ਆਪਣੀ ਮਾਤਾ ਵਿਦਿਆ ਦੇਵੀ ਜੀ ਦੀ
ਪਵਿੱਤਰ ਯਾਦ
ਨੂੰ
ਜਿਨ੍ਹਾਂ ਨੇ
ਸੁੱਚ-ਸੋਧ ਦੀ ਮਰਿਯਾਦਾ ਅਪਣਾਈ ਰੱਖੀ ਤੇ
ਪਰਵਾਰ ਨੂੰ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜੀ
ਰੱਖਿਆ।



ਹਾਜ਼ਰਾ ਹਜ਼ੂਰ ਪਹਿਰੇ ਦੇ ਮਾਲਕ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਦੋ ਸ਼ਬਦ

ਸਤਿਗੁਰੂ ਨਾਨਕ ਪਰੰਪਰਾ ਦੇ ਸਤਿਗੁਰੂ ਸਾਹਿਬਾਨ ਦੇ ਆਗਮਨ, ਗ੍ਰਿਹਸਥ ਜੀਵਨ ਵਿਚ ਪਰਵੇਸ਼, ਗੁਰਗੱਦੀ ਦੀ ਪ੍ਰਾਪਤੀ ਤੇ ਫਿਰ ਗੁਰਗੱਦੀ ਦੇ ਅਰਪਨ ਦੀਆਂ ਮਿਤੀਆਂ ਦੀ ਜਾਣਕਾਰੀ ਦੇਂਦੀ ਇਸ ਪੁਸਤਕ ਨੂੰ ਵੇਖ ਕੇ ਲਗਦਾ ਹੈ ਕਿ ਸ੍ਰੀ ਸੁਰਜੀਤ ਸਿੰਘ ਖੁਰਾਣਾ ਨੇ ਗੁਰਸਿੱਖਾਂ ਤੇ ਗੁਰਮਤ ਦੇ ਜਗਿਆਸੂਆਂ ਦੀ ਇਕ ਵੱਡੀ ਲੋੜ ਪੂਰੀ ਕੀਤੀ ਹੈ।

ਇਸ ਤੋਂ ਅਲਾਵਾ ਆਪਨੇ ਸਭਨਾਂ ਸਤਿਗੁਰਾਂ ਦੇ ਪਰਵਾਰਕ ਜੀਆਂ ਅਤੇ ਉਨ੍ਹਾਂ ਦੇ ਆਪਸੀ ਸੰਬੰਧਾਂ ਬਾਰੇ ਏਸ ਤਰ੍ਹਾਂ ਪਛਾਣ ਕਰਵਾਈ ਹੈ ਕਿ ਉਸ ਤੋਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਸਤਿਗੁਰੂ ਸਾਹਿਬਾਨ ਦੇ ਪਰਵਾਰਕ ਰਿਸ਼ਤਿਆਂ ਦਾ ਵਿਸਥਾਰ ਕਿਵੇਂ ਹੋਇਆ, ਓਹਨਾਂ ਦਾ ਗੁਰ-ਇਤਿਹਾਸ ਵਿਚ ਕੀ ਮੁਕਾਮ ਹੈ ਅਤੇ ਸਮਾਜ ਨੂੰ ਓਹਨਾਂ ਦੀ ਦੇਣ ਕੀ ਹੈ। ਗੁਰ ਇਤਿਹਾਸ ਨਾਲ ਸੰਬੰਧਤ ਗੁਰਸਿੱਖਾਂ ਦੀ ਸੇਵਾ ਤੇ ਕੁਰਬਾਨੀਆਂ ਦੀ ਮੋਟੀ ਮੋਟੀ ਜਾਣਕਾਰੀ ਵੀ ਆਪ ਨੇ ਇਸ ਪੁਸਤਕ ਵਿਚ ਦਿੱਤੀ ਹੈ।

ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤਕ ਗੁਰੂ ਵੰਸ਼ ਦੀ ਵੰਸ਼ਾਵਲੀ ਦੇ ਵਰਨਣ ਤੋਂ ਇਸ ਪੁਸਤਕ ਦੇ ਕਿਸੇ ਵੀ ਪਾਠਕ ਦੀ ਇਕ ਪ੍ਰਕਾਰ ਨਾਲ ਸਹਿਜੇ ਹੀ ਗੁਰ ਇਤਿਹਾਸ ਤੱਕ ਪਹੁੰਚ ਹੋ ਜਾਂਦੀ ਹੈ।

ਇਹ ਪੁਸਤਕ ਛੋਟੀ ਹੁੰਦੀ ਹੋਈ ਵੀ ਗੁਰ ਇਤਿਹਾਸ ਦੇ ਪੱਖ ਤੋਂ ਕੁੱਜੇ ਵਿਚ ਸਮੁੰਦਰ ਵਤ ਹੈ। ਲੰਮੀਆਂ ਸਾਖੀਆਂ ਲਈ ਤਾਂ ਕੋਈ ਵੱਡੇ ਤੋਂ ਵੱਡੇ ਆਕਾਰ ਦੀ ਪੁਸਤਕ ਵੀ ਛੋਟੀ ਲੱਗ ਸਕਦੀ ਹੈ- ਪਰ ਜੇਕਰ ਜ਼ਰੂਰੀ ਘਟਨਾਵਾਂ ਨੂੰ ਵੇਖਣਾ ਸਮਝਣਾ ਹੋਵੇ ਤਾਂ ਇਹ ਪੁਸਤਕ ਇਕ ਸੰਦਰਭ ਗ੍ਰੰਥ ਦਾ ਕੰਮ ਦੇਣ ਦੇ ਯੋਗ ਹੈ। ਇਸ ਪੁਸਤਕ ਵਿਚ ਸਤਿਗੁਰੂ ਸਾਹਿਬਾਨ ਦੇ ਜੀਵਨ ਦੀਆਂ ਖਾਸ ਖਾਸ ਘਟਨਾਵਾਂ ਦਾ ਵਰਨਣ ਹੈ, ਸਤਿਗੁਰੂ ਸਾਹਿਬਾਨ ਦੀਆਂ ਰਚੀਆਂ ਬਾਣੀਆਂ ਦਾ ਬਿਓਰਾ ਹੈ ਤੇ ਸਾਰੇ ਸਤਿਗੁਰਾਂ ਦੇ ਜੀਵਨ ਨਾਲ ਸੰਬੰਧਤ ਵੱਖ ਵੱਖ ਮਿਤੀਆਂ ਤੋਂ ਬਾਅਦ ਸੰਖੇਪ ਵਿਚ ਜੀਵਨ-ਝਾਕੀ ਵੀ ਦਰਸਾਈ ਗਈ ਹੈ।

ਇੰਜ ਇਹ ਪੁਸਤਕ ਕਾਫ਼ੀ ਮੇਹਨਤ ਤੇ ਜੁਗਤ ਨਾਲ ਲਿਖੀ ਗਈ ਹੈ।

ਸ੍ਰੀ ਖੁਰਾਣਾ ਕਈ ਪੀੜ੍ਹੀਆਂ ਤੋਂ ਗੁਰੂ ਘਰ ਨਾਲ ਜੁੜੇ ਪਰਵਾਰ ਵਿਚੋਂ ਹਨ ਅਤੇ ਵੰਸ਼ ਪਰੰਪਰਾ ਤੋਂ ਹੀ ਆਪ ਦਾ ਘਰਾਨਾ ਸਿਦਕੀ ਸਿੱਖਾਂ ਦਾ ਹੈ। ਆਪ ਦੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਪ੍ਰੀਤ ਹੈ ਤੇ ਅੱਗੋਂ ਆਪ ਦੇ ਬੱਚਿਆਂ ਦੀ ਪ੍ਰੀਤ ਵੀ ਸਤਿਗੁਰੂ ਦੇ ਚਰਨਾਂ ਨਾਲ ਓਵੇਂ ਹੀ ਹੈ।

ਸ੍ਰੀ ਸੁਰਜੀਤ ਸਿੰਘ ਖੁਰਾਣਾ ਨੇ ਇਸ ਤੋਂ ਪਹਿਲਾਂ ਥਾਈਲੈਂਡ ਦੇ ਨਾਮਧਾਰੀ ਸਮਾਜ ਦੀ ਸੇਵਾ ਹਿਤ ਦੋ ਖ਼ੂਬਸੂਰਤ ਟੈਲੀਫੋਨ ਡਾਇਰੈਕਟਰੀਆਂ ਵੀ ਪ੍ਰਕਾਸ਼ਿਤ ਕੀਤੀਆਂ ਹਨ। ਹੁਣ ਆਪ ਇਹ 'ਗੁਰੂ ਬੰਸਾਵਲੀ' ਪ੍ਰਕਾਸ਼ਤ ਕਰਵਾ ਕੇ ਸਮੁੱਚੇ ਸਿੱਖ ਜਗਤ ਦੀ ਸੇਵਾ ਵਿਚ ਅਰਪਨ ਕਰ ਰਹੇ ਹਨ। ਨਿਸਚੇ ਹੀ ਆਪ ਦਾ ਇਹ ਉੱਦਮ ਸਲਾਹੁਣ ਯੋਗ ਹੈ।

ਅਮਰ ਭਾਰਤੀ

12-12-93 C5D/79 A, ਜਨਕ ਪੁਰੀ, ਨਵੀਂ ਦਿੱਲੀ-110058

# ਕੁਝ ਆਪਣੇ ਵਲੋਂ

ਕਾਫੀ ਸਾਲਾਂ ਤੋਂ ਗੁਰੂ ਬੰਸਾਵਲੀ ਲਿਖ ਕੇ ਛਪਵਾਉਣ ਦਾ ਦਿਲ ਕਰ ਰਿਹਾ ਸੀ। ਪਰ ਅਨਗਹਿਲੀ ਹੋਣ ਕਰ ਕੇ ਨਹੀਂ ਛਪਵਾ ਸਕਿਆ। ਕਾਫੀ ਖੋਜ ਕਰਨ ਤੋਂ ਬਾਦ ਦਾਸ ਨੇ ਗੁਰੂ ਬੰਸਾਵਲੀ ਤਿਆਰ ਕੀਤੀ। ਖਰੜਾ ਤਿਆਰ ਕਰ ਕੇ ਦਾਸ ਨੇ ਸਚੇ ਪਾਤਸ਼ਾਹ ਜੀ ਦੇ ਪਵਿਤਰ ਚਰਨਾਂ ਵਿਖੇ ਭੇਟ ਕੀਤਾ ਅਤੇ ਬੇਨਤੀ ਕੀਤੀ ਇਸ ਖਰੜੇ ਨੂੰ ਸੋਧਣ ਵਾਸਤੇ ਕਿਸ ਨੂੰ ਦੇਵਾਂ। ਸਚੇ ਪਾਤਸ਼ਾਹ ਜੀ ਨੇ ਉਹ ਖਰੜਾ ਲੈ ਕੇ ਸ. ਜਸਵਿੰਦਰ ਸਿੰਘ ਹਿਸਟੋਰੀਅਨ ਨੂੰ ਦੇ ਦਿਤਾ। ਉਨਾਂ ਖਰੜੇ ਨੂੰ ਸੋਧ ਕੇ ਦਾਸ ਨੂੰ ਵਾਪਸ ਦੇ ਦਿਤਾ ਅਤੇ ਨਾਲ ਹੀ ਇਕ ਸਲਾਹ ਦਿਤੀ, ਹੋ ਸਕੇ ਤਾਂ ਸਾਰੇ ਗੁਰੂ ਸਾਹਿਬਾਨ ਦਾ ਥੋੜਾ ਥੋੜਾ ਜੀਵਨ ਲਿਖ ਕੇ ਇਸ ਨੂੰ ਕਿਤਾਬ ਦੀ ਸ਼ਕਲ ਵਿਚ ਛਪਵਾਵੇ ਤਾਂ ਠੀਕ ਰਵੇਗਾ। ਉਨ੍ਹਾਂ ਦੀ ਰਾਏ ਦਾਸ ਨੂੰ ਠੀਕ ਲਗੀ।

ਖਰੜਾ ਲੈ ਕੇ ਦਾਸ ਫਿਰ ਬੈਂਕੋਂਕ ਪੁਜਾ। ਇਸ ਦੌਰਾਨ ਵਿਚ ਦਾਸ ਨੂੰ ਹਾਰਟ ਦੀ ਬਾਈ-ਪਾਸ ਸਰਜਰੀ ਕਰਵਾਣੀ ਪਈ ਤੇ ਇਹ ਕੰਮ ਫਿਰ ਵਿਚੇ ਹੀ ਪਿਆ ਰਿਹਾ। ਕੁਝ ਆਰਾਮ ਹੋਣ ਤੇ ਘਰ ਬੈਠ ਕੇ ਕੋਸ਼ਿਸ਼ ਕਰਕੇ ਗੁਰੂ ਸਾਹਿਬਾਨ ਦੀਆਂ ਜੀਵਨ ਝਾਕੀਆਂ ਲਿਖ ਕੇ ਫਿਰ ਸ੍ਰ: ਜਸਵਿੰਦਰ ਸਿੰਘ ਜੀ ਹੁਰਾਂ ਨੂੰ ਪਹੁੰਚਾਇਆ। ਜਦੋਂ ਦਾਸ ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ ਦੇ ਦੌਰੇ ਨਾਲ ਦਸੰਬਰ ੧੯੯੨ ਤੋਂ ਫਰਵਰੀ ੧੯੯੩ ਨੂੰ ਦਿਲੀ ਪੁਜਾ ਤੇ ਸ: ਜਸਵਿੰਦਰ ਸਿੰਘ ਜੀ ਹੁਰਾਂ ਪਾਸੋਂ ਉਹ ਖਰੜਾ ਲੈ ਕੇ ਸ: ਸਰਬ ਸ਼ਕਤੀਮਾਨ ਸਿੰਘ ਹੁਰਾਂ (ਜੋ ਕਿ ਵਰਤਮਾਨ ਹਿੰਦੋਸਤਾਨ ਪਤਰ ਦੇ ਮਾਲਿਕ ਹਨ) ਨੂੰ ਦੇ ਦਿਤਾ। ਸੋ ਹੁਣ ਇਹ ਪੁਸਤਕ ਪਾਠਕਾਂ ਦੀ ਕਚਹਿਰੀ ਵਿਚ ਹਾਜ਼ਰ ਹੈ।

ਦਾਸ ਸਚੇ ਪਾਤਸ਼ਾਹ ਜੀ ਅਤੇ ਸਮੂਚੀ ਨਾਮਧਾਰੀ ਸੰਗਤ ਪਾਸੋਂ ਖਿਮਾਂ ਦਾ ਜਾਚਿਕ ਹੈ। ਲਿਖਣ ਲਗਿਆਂ ਗਲਤੀਆਂ ਦਾ ਹੋਣਾ ਕੋਈ ਅਨਹੋਣੀ ਗਲ ਨਹੀ, ਹੋ ਸਕਦੀਆਂ ਹਨ। ਗੁਰੂ ਸਾਹਿਬਾਨ ਦੀਆਂ ਜੀਵਨ ਝਾਂਕੀਆਂ ਤੋਂ ਇਲਾਵਾ ਦਾਸ ਨੇ ਇਸ ਕਿਤਾਬ ਵਿਚ ਕੁਝ ਜਰੂਰੀ ਤਿਉਹਾਰਾਂ ਦਾ ਹਵਾਲਾ ਵੀ ਦਿਤਾ ਹੈ। ਜਿਨਾਂ ਕੁ ਦਾਸ ਨੂੰ ਪਤਾ ਲਗ ਸਕਿਆ ਹੈ। ਅਤੇ ਨਾਲ ਹੀ ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸਾਂ ਦੇ ਦੌਰਿਆਂ ਬਾਰੇ ਵੀ, ਕਦੋਂ ਅਤੇ ਕਿੰਨੇ ਕਿੰਨੇ ਹੋਏ ਹਨ ਦਿਤੇ ਹਨ। ਹੋ ਸਕਦਾ ਹੈ ਮੇਰੀ ਖੋਜ਼ ਨਾ-ਮੁਕੰਮਲ ਹੋਵੇ, ਖਿਮਾ ਦਾ ਜਾਚਿਕ ਹਾਂ।

ਮੈਂ ਏਥੇ ਆਪਣੇ ਪੂਜਯ ਬਜੁਰਗਾਂ ਬਾਬਾ ਸ੍ਰ. ਸੁੰਦਰ ਸਿੰਘ ਜੀ ਖੁਰਾਣਾ, ਦਾਦੀ ਸ੍ਰੀਮਤੀ ਨੌਂਦ ਕੌਰ ਜੀ, ਪਿਤਾ ਸ੍ਰ. ਕਰਤਾਰ ਸਿੰਘ ਜੀ ਖੁਰਾਣਾ ਤੇ ਮਾਤਾ ਸ੍ਰੀਮਤੀ ਵਿਦਿਆ ਦੇਵੀ ਜੀ ਨੂੰ ਯਾਦ ਕਰਕੇ ਖੁਸ਼ੀ ਮਹਿਸੂਸ ਕਰਦਾ ਹਾਂ। ਜਿਨ੍ਹਾਂ ਦੀ ਅੰਤ੍ਰੀਵ

ਪ੍ਰੇਰਨਾ ਸਦਕਾ ਇਹ ਪੁਸਤਕ ਹੋਂਦ ਵਿਚ ਆਈ ਹੈ। ਮੈਂ ਏਸ ਪ੍ਰੇਰਣਾ ਸਦਕਾ ਬੜੇ ਆਦਰ ਨਾਲ ਉਹਨਾਂ ਦੇ ਚਰਨਾਂ ਤੇ ਸੀਸ ਝੁਕਾਂਦਾ ਹਾਂ ਅਤੇ ਚਾਹੁੰਦਾ ਹਾਂ ਕਿ ਉਹਨਾਂ ਦੀ ਇਸ ਤਰ੍ਹਾਂ ਦੀ ਅੰਤ੍ਰੀਵ ਪ੍ਰੇਰਨਾ ਤੇ ਅਸੀਸ ਮੈਨੂੰ ਸਦਾ ਹੀ ਮਿਲਦੀ ਰਹੇ।

ਅੰਤ ਵਿਚ ਸਭ ਸਜਨਾਂ ਮਿਤਰਾਂ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਕਿਤਾਬ ਜ਼ਰੂਰ ਪੜਨੀ ਅਤੇ ਜੋ ਵੀ ਗਲਤੀ ਹੋਵੇ ਦਾਸ ਨੂੰ ਜ਼ਰੂਰ ਸੂਚਿਤ ਕਰਨਾ ਅਤੀ ਧੰਨਵਾਦੀ ਹੋਵਾਂਗਾ।

# ਧੰਨਵਾਦ

ਸਭ ਤੋਂ ਪਹਿਲਾਂ ਦਾਸ ਗਰੀਬ ਨਿਵਾਜ਼ ਵਕਤ ਦੇ ਮਾਲਿਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਤੀ ਧੰਨਵਾਦੀ ਹੈ ਜਿਨਾਂ ਦੀ ਮੇਹਰ ਸਦਕਾ ਇਹ ਕਾਰਜ ਸਿਰੇ ਚਾੜ ਸਕਿਆ ਹਾਂ। ਉਨਾਂ ਦਾ ਜਿਨਾ ਵੀ ਧੰਨਵਾਦ ਕੀਤਾ ਜਾਵੇ ਥੋੜਾ ਹੈ। ਦਾਸ ਸਚੇ ਪਾਤਸ਼ਾਹ ਜੀ ਦੇ ਪਵਿਤਰ ਚਰਨਾਂ ਵਿਚ ਦੋਵੇਂ ਹਥ ਜੋੜ ਕੇ ਬੇਨਤੀ ਕਰਦਾ ਹੈ ਕਿ ਉਹ ਆਪਣਾ ਮਿਹਰਾਂ ਭਰਿਆ ਹਥ ਦਾਸ ਅਤੇ ਦਾਸ ਦੇ ਪਰਵਾਰ ਤੇ ਸਦਾ ਹੀ ਰਖਣ (ਅਤੇ ਉਹ ਰਖਦੇ ਵੀ ਆ ਰਹੇ ਹਨ) ਅਤੇ ਸਦਾ ਆਪਣੇ ਬਨਾਈ ਰਖਣ, ਡੋਲਣ ਤੋਂ ਬਚਾਈ ਰਖਣ। ਤੁਹਾਡੇ ਚਰਨਾਂ ਤੋਂ ਬਿਨਾਂ ਹੋਰ ਕਿਸੇ ਤੇ ਵੀ ਪਰਤੀਤ ਨਾ ਹੋਵੇ।

ਸ: ਜਸਵਿੰਦਰ ਸਿੰਘ ਜੀ ਹਿਸਟੋਰੀਅਨ ਐਮ.ਏ. ਦਾ ਵੀ ਅਤੀ ਧੰਨਵਾਦੀ ਹਾਂ ਜਿਨਾਂ ਨੇ ਇਸ ਕਿਤਾਬ ਨੂੰ ਸੋਧਿਆ ਅਤੇ ਦਾਸ ਨੂੰ ਇਸ ਕਿਤਾਬ ਵਿਚ ਗੁਰੂ ਜੀਵਨ ਲਿਖਣ ਬਾਰੇ ਪ੍ਰੇਰਣਾ ਦਿਤੀ।

ਦਾਸ ਸ: ਨਰਿੰਜਨ ਸਿੰਘ (ਜਯੋਤੀ ਸਾਹਿਬ) ਅਤੇ ਸ੍ਰ: ਤਾਰਾ ਸਿੰਘ ਅਨਜਾਣ ਦਾ ਵੀ ਧੰਨਵਾਦ ਕਰਨੋ ਨਹੀਂ ਰਹਿ ਸਕਦਾ ਜਿਨਾਂ ਨੇ ਇਸ ਕਿਤਾਬ ਨੂੰ ਤਰਤੀਬ ਦੇਣ ਵਿਚ ਦਾਸ ਦੀ ਮਦਦ ਕੀਤੀ ਹੈ।

ਸ: ਸਰਬ ਸ਼ਕਤੀ ਮਾਨ ਸਿੰਘ ਹੁਰਾਂ ਦਾ ਵੀ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜਿਨਾਂ ਨੇ ਇਸ ਕਿਤਾਬ ਨੂੰ ਛਪਵਾਣ ਵਿਚ ਕਾਫੀ ਮਦਦ ਕੀਤੀ ਅਤੇ ਆਪਣਾ ਕਾਫੀ ਵਕਤ ਦਿਤਾ ਹੈ।

ਸ੍ਰੀ ਅਮਰ ਭਾਰਤੀ ਹੁਰਾਂ ਦਾ ਵੀ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜਿਨਾਂ ਨੇ ਪੁਸਤਕ ਲਈ 'ਦੋ ਸ਼ਬਦ' ਲਿਖ ਕੇ ਕਿਰਤਾਥ ਕੀਤਾ ਹੈ।

ਦਾਸ ਸਹਾਇਕ ਪੁਸਤਕਾਂ ਦੇ ਲੇਖਕਾਂ ਅਤੇ ਪ੍ਰਕਾਸ਼ਕਾਂ ਦਾ ਵੀ ਅਤੀ ਧੰਨਵਾਦੀ ਹੈ ਜੋ ਦਾਸ ਨੂੰ ਇਨ੍ਹਾਂ ਪੁਸਤਕਾਂ ਚੋਂ ਬਹੁਤ ਸਹਾਇਤਾ ਪ੍ਰਾਪਤ ਹੋਈ।

# ਤੱਤਕਰਾ

# ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ

| | |
|---|---|
| *ਅਵਤਾਰ ਧਾਰਿਆ* | ਕਤਕ ਸੁਦੀ ਪੂਰਨਮਾਸ਼ੀ ਸੰਮਤ ੧੫੨੬ ਬਿਕ੍ਰਮੀ ਮੁਤਾਬਿਕ ੨੦ ਅਕਤੂਬਰ ਸੰਨ ੧੪੬੯ ਈਸਵੀ। |
| *ਪਿਤਾ* | ਮਹਿਤਾ ਕਲਿਆਣ ਦਾਸ ਜੀ ਬੇਦੀ। |
| *ਮਾਤਾ* | ਤ੍ਰਿਪਤਾ ਜੀ। |
| *ਪ੍ਰਕਾਸ਼ ਸਥਾਨ* | ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਹੁਣ ਪਾਕਿਸਤਾਨ। |
| *ਵਿਵਾਹ* | ਮਾਤਾ ਸੁਲਖਣੀ ਜੀ ਨਾਲ ੨੪ ਜੇਠ ਸੰਮਤ ੧੫੪੪ ਬਿਕ੍ਰਮੀ ਨੂੰ (ਬਟਾਲਾ ਨਿਵਾਸੀ ਸ੍ਰੀ ਮੂਲ ਚੰਦ ਜੀ ਦੀ ਸਪੁਤਰੀ) |
| *ਸੰਤਾਨ* | ਦੋ ਸਪੁਤਰ: (੧) ਸ੍ਰੀ ਚੰਦ ਜੀ ਸੰਮਤ ੧੫੫੪ (੨) ਸ੍ਰੀ ਲਖਮੀ ਦਾਸ ਜੀ ਸੰਮਤ ੧੫੫੬ ਸੁਲਤਾਨਪੁਰ। |
| *ਬਾਣੀ* | ਜਪੁਜੀ, ਸਿਧ ਗੋਸ਼ਟਿ, ਆਸਾ ਦੀ ਵਾਰ, ਬਾਰਾ ਮਾਂਹ, ਰਾਗ ਤੁਖਾਰੀ, ਪਟੀ, ਮਲ੍ਹਾਰ ਤੇ ਮਾਝ ਦੀ ਵਾਰ ਅਤੇ ਨਸੀਅਤ ਨਾਮਾ। ੯੭੪ ਸ਼ਬਦ ੧੯ ਰਾਗਾਂ ਵਿਚ। (੧) ਸਲੋਕ ਸਹਸਕ੍ਰਿਤੀ, ਸਲੋਕ ਵਾਰਾਂ ਤੇ ਵਧੀਕ ਤੇ ਸੋਹਿਲੇ। |
| *ਜੋਤੀ ਜੋਤਿ* | ਅਸੂ ਸੁਦੀ ੧੦ ਸੰਮਤ ੧੫੯੬ ਬਿਕ੍ਰਮੀ ਮੁਤਾਬਿਕ ੨੨ ਸਤੰਬਰ ਸੰਠ ੧੫੩੯ ਈਸਵੀ ਕਰਤਾਰਪੁਰ ਪਾਕਿਸਤਾਨ। |

# ਜੀਵਨ ਝਲਕ

ਇਤਿਹਾਸ ਪੜਣ ਤੋਂ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਦੇਸ ਦੀ ਕੀ ਹਾਲਤ ਸੀ। ਆਮ ਜਨਤਾ ਕਈ ਪਰਕਾਰ ਦੇ ਜਬਰਾਂ ਅਤੇ ਜ਼ੁਲਮਾਂ ਦਾ ਸ਼ਿਕਾਰ ਹੋ ਰਹੀ ਸੀ। ਉਸ ਸਮੇ ਦੇਸ਼ ਵਿਚ ਮੁਸਲਮਾਨੀ ਰਾਜ ਸੀ। ਹਰ ਥਾਂ ਦੇ ਹਾਕਮ ਮਨ-ਆਈਆਂ ਕਰਦੇ ਸਨ। ਮੁਸਲਮਾਨ ਹਾਕਮਾ ਨੇ ਤਾਂ ਦੀਨ ਦੇ ਨਾਂ ਤੇ ਸਹੁੰ ਖਾਧੀ ਹੋਈ ਸੀ ਕਿ ਜਿਵੇਂ ਕਿਵੇਂ ਵੀ ਹੋ ਸਕੇ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਜਾਵੇ। ਇਸ ਕੰਮ ਲਈ ਹਰ ਤਰ੍ਹਾਂ ਦੇ ਸਿਧੇ ਪੁਠੇ ਤੇ ਵਿੰਗੇ ਟੇਢੇ ਢੰਗ ਵਰਤੇ ਜਾਂਦੇ ਸਨ। ਇਨ੍ਹਾਂ ਸਖਤੀਆਂ ਤੋਂ ਬਚਣ ਲਈ ਹਿੰਦੂ ਆਪਣਾ ਧਰਮ ਛਡ ਕੇ ਮੁਸਲਮਾਨ ਹੋ ਜਾਂਦੇ ਸਨ। ਪਰਜਾ ਇਨ੍ਹਾਂ ਜ਼ੁਲਮਾਂ ਜਬਰਾਂ ਦਾ ਸ਼ਿਕਾਰ ਹੋਣ ਕਰਕੇ ਦੁਖੀ ਸੀ। ਸਾਰੀ ਧਰਤੀ ਧਰਮ ਦੀ ਨਫਰਤ ਦੀ ਅਗ ਵਿਚ ਸੜ ਰਹੀ ਸੀ। ਸਭ ਥਾਈਂ ਕੂੜ, ਧਰਮ ਕਰਕੇ ਨਫਰਤ ਤੇ ਪਾਪ ਪਰਧਾਨ ਸੀ। ਇਕ ਪਾਸੇ ਤਾਂ ਦੀਨ ਧਰਮ ਦੇ ਨਾਂ ਤੇ ਮੁਸਲਮਾਨ ਹਿੰਦੂਆਂ ਨਾਲ ਨਫਰਤ ਤੇ ਜ਼ੁਲਮ ਕਰਦੇ ਸਨ, ਦੂਜੇ ਪਾਸੇ ਹਿੰਦੂ ਵੀ ਧਰਮ ਤੋਂ ਇਹੋ ਜਿਹਾ ਹੀ ਕੰਮ ਲੈਂਦੇ ਸਨ। ਕਰੋੜਾਂ ਹੀ ਬੰਦਿਆਂ ਨੂੰ ਨੀਚ ਤੇ ਅਛੂਤ ਕਹਿ ਕੇ ਦੁਰਕਾਰਿਆ ਜਾਂਦਾ ਸੀ। ਧਰਮ ਤੇ ਸਮਾਜ ਵਿਚ ਉਨ੍ਹਾਂ ਲਈ ਕੋਈ ਥਾਂ ਨਹੀਂ ਸੀ। ਉਨ੍ਹਾਂ ਨੂੰ ਪਰੇ ਪਰੇ ਰਹਿਣ ਲਈ ਮਜਬੂਰ ਕੀਤਾ ਜਾਂਦਾ ਸੀ। ਗੱਲ ਕੀ, ਹਿੰਦੂ ਧਰਮ ਨੀਵੀਂ ਤੋਂ ਨੀਵੀਂ ਹਾਲਤ ਤੀਕ ਪੁਜ ਚੁਕਿਆ ਸੀ। ਇਸ ਦੀ ਅਸਲੀ ਰੂਹ ਮਰ ਚੁਕੀ ਸੀ ਅਤੇ ਇਸ ਦੀ ਥਾਂ ਸਹਿਜੇ ਸਹਿਜੇ ਬਰਾਹਮਣਾਂ ਦੀਆਂ ਬਣਾਈਆਂ ਧਾਰਮਕ ਰਸਮਾਂ ਤੇ ਪੂਜਾ ਦੇ ਢੰਗਾਂ ਨੇ ਲੈ ਲਈ ਸੀ। ਬਰਾਹਮਣ ਆਪਣੇ ਆਪ ਨੂੰ ਧਰਮ ਦੇ ਠੇਕੇਦਾਰ ਬਣਾ ਬੈਠੇ ਸਨ। ਇਤਹਾਸ ਦਸਦਾ ਹੈ ਕਿ ਜਦੋਂ ਜਦੋਂ ਵੀ ਅਤਿਆਚਾਰ, ਅਨਿਆ, ਜਬਰ, ਜ਼ੁਲਮ, ਸਿਖਰ ਤੇ ਪੁਜਾ ਉਦੋਂ ਉਦੋਂ ਹੀ ਅਕਾਲ ਪੁਰਖ ਨੂੰ ਦੁਸ਼ਟਾਂ ਦਾ ਸੰਹਾਰ ਕਰਨ ਲਈ ਤੇ ਸੰਤਾਂ ਨੂੰ ਉਬਾਰਨ ਲਈ ਮਨੁਖੀ ਜਾਮਾ ਪਹਿਨਣਾ ਪਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ:

*ਜਬ ਜਬ ਹੋਤ ਅਰਿਸਟ ਅਪਾਰਾ*
*ਤਬ ਤਬ ਦੇਹ ਧਰਤ ਅਵਤਾਰਾ*
*ਧਰਮ ਚਲਾਵਨ ਸੰਤ ਉਬਾਰਨ*
*ਦੁਸ਼ਟ ਸਭਨ ਕੋ ਮੂਲ ਉਪਾਰਨਿ*

ਆਦਿ ਸ੍ਰੀ ਗ੍ਰੰਥ ਸਾਹਿਬ ਭੱਟਾਂ ਦੇ ਸ੍ਵੈਯਾਂ ਵਿਚ ਲਿਖਿਆ ਹੈ :

*ਸਤਿਜੁਗ ਤੈ ਮਾਣਿਉ ਛਲਿਓ ਬਲਿ ਬਾਵਨ ਭਾਇਓ।*
*ਤ੍ਰੇਤੈ ਤੈ ਮਾਣਿਉ ਰਾਮ ਰਘੁਵੰਸ ਕਹਾਇਓ।।*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕ੍ਰਿਤਾਰਥੁ ਕੀਉ।*

*ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥*
*ਕਲਿਜੁਗ ਪ੍ਰਮਾਨ ਨਾਨਕ ਗੁਰੁ ਅੰਗਦ ਅਮਰੁ ਕਹਾਇਓ।*
*ਸ੍ਰੀ ਗੁਰੂ ਰਾਜ ਅਬਿਚਲੁ ਅਟਲ ਆਦਿ ਪੁਰਖਿ ਫੁਰਮਾਇਓ॥*

(ਪੰਨਾ ੧੩੮੯-੯੦)

ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਬਾਬਤ ਭਾਈ ਗੁਰਦਾਸ ਜੀ ਇਸ ਤਰਾਂ ਲਿਖਦੇ ਹਨ:

*ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਾਹਿ ਪਠਾਇਆ॥*

ਤੇ ਜਦੋਂ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਇਆ ਤਾਂ ਫਿਰ :

*ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।*
*ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ॥*

ਸ੍ਰੀ ਗੁਰੂ ਨਾਨਕ ਦੇਵ ਜੀ ਸਿਖ ਧਰਮ ਦੇ ਬਾਨੀ ਹੋਏ ਹਨ (ਅਰਥਾਤ ਸਿਖ ਧਰਮ ਨੂੰ ਚਲਾਉਣ ਵਾਲੇ ਪਹਿਲੇ ਗੁਰੂ)।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਤਿਥੀ ਬਾਰੇ ਵੀ ਸਿੱਖਾਂ ਵਿਚ ਦੋ ਰਾਵਾਂ ਚਲਦੀਆਂ ਸਨ। ਕਾਫੀ ਕਿਤਾਬਾਂ ਵਿਚ ਜਨਮ ਵਿਸਾਖ ਸੁਦੀ ੩ (੨੦ ਵਿਸਾਖ) ਸੰਮਤ ੧੫੨੬ ਮੁਤਾਬਿਕ ੧੫ ਅਪ੍ਰੈਲ ਸੰਨ ੧੪੬੯ ਛਨੀਵਾਰ ਦੂਜਾ ਕਤਕ ਦੀ ਪੂਰਨਮਾਸ਼ੀ ਸੰਮਤ ੧੫੨੬ ਬਿਕ੍ਰਮੀ ੨੦ ਅਕਤੂਬਰ ਸੰਨ ੧੪੬੯ ਈਸਵੀ।

ਪਰ ਆਮ ਤੌਰ ਤੇ ਅਵਤਾਰ ਧਾਰਨ ਦਾ ਦਿਨ ਕਤਕ ਦੀ ਪੂਰਨਮਾਸ਼ੀ ਨੂੰ ਹੀ ਮਨਾਇਆ ਜਾਂਦਾ ਹੈ। ਪਤਾ ਲਗਾ ਹੈ ਕਿ ਪਿਛੇ ਜਿਹੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਪੁਰਬ ਮਨਾਇਆ ਸੀ। ਉਸ ਵਿਚ ਸਰਬ ਸੰਮਤੀ ਨਾਲ ਕਤਕ ਦੀ ਪੂਰਨਮਾਸ਼ੀ ਬਾਰੇ ਹੀ ਪਾਸ ਕੀਤਾ ਗਿਆ ਸੀ।

ਆਪ ਜੀ ਨੇ ਬਚਪਣ ਵਿਚ ਹੀ ਆਪਣੇ ਸਹਿਜ ਸੁਭਾਵ ਦੇ ਕੌਤਕ ਖੇਡ ਕੇ ਤਲਵੰਡੀ ਦੇ ਰਾਇ ਬੁਲਾਰ ਨੂੰ ਕਾਇਲ ਕੀਤਾ। ਲਕੀਰ ਦੇ ਫਕੀਰ ਪਾਂਧੇ ਨੂੰ ਅਤੇ ਕਾਜੀ ਨੂੰ ਸਚਾ ਉਪਦੇਸ਼ ਦਿਤਾ। ਸਾਧੂਆਂ ਨੂੰ ਭੋਜਨ ਛਕਾ ਕੇ ਖਰਾ ਅਤੇ ਸਚਾ ਸੌਦਾ ਕੀਤਾ। ਸੁਲਤਾਨ ਪੁਰ ਵਿਚ ਮੋਦੀਖਾਨੇ ਦੀ ਕਾਰ ਚਲਾਉਂਦਿਆਂ ਅਨੇਕ ਅਲੌਕਿਕ ਖੇਡਾਂ ਖੇਡਦੇ ਰਹੇ। ਇਸ ਤਰ੍ਹਾਂ ਅਨਗਿਨਤ ਕੌਤਕ ਕਰਦੇ ਹੋਏ ਆਪਣੀ ਜਵਾਨ ਅਵਸਥਾ ਤਕ ਪਹੁੰਚੇ। ਵੇਈਂ ਨਦੀ ਵਿਚ ਤਿਨ ਦਿਨ ਪ੍ਰਵੇਸ਼ ਕਰਨ ਪਿਛੋਂ ਆਪ ਜੀ ਨੇ ਮੋਦੀ ਖਾਨੇ ਦੀ ਕਾਰ ਛਡ ਦਿਤੀ ਅਤੇ ਯਾਤਰਾ ਲਈ ਘਰੋਂ ਨਿਕਲ ਤੁਰੇ।

ਜਦੋਂ ਆਪ ਐਮਨਾ ਬਾਦ (ਸੈਦਪੁਰ ਪਠਾਣਾਂ) ਗਏ ਉਥੇ ਭਾਈ ਲਾਲੋ ਜੀ ਦੇ ਘਰ ਠਹਿਰੇ। ਇਸ ਨਗਰ ਵਿਚ ਹੀ ਇੱਕ ਹਿੰਦੂ ਜਾਗੀਰਦਾਰ ਮਲਕ ਭਾਗੋ ਨੇ ਬ੍ਰਹਮ ਭੋਜ ਕੀਤਾ। ਜਿਸ ਵਿਚ ਬ੍ਰਾਹਮਣ, ਸਾਧੂ, ਫਕੀਰ ਅਤੇ ਇਲਾਕੇ ਦੇ ਹੋਰ ਬੜੇ ਪ੍ਰਤਿਸ਼ਟ ਸੱਜਣ ਆਏ ਸਨ। ਇਕ ਨੌਕਰ ਰਾਹੀਂ ਗੁਰੂ ਨਾਨਕ ਦੇਵ ਜੀ ਨੂੰ ਵੀ ਸੁਨੇਹਾ ਘਲਿਆ ਗਿਆ। ਪਹਿਲਾਂ ਤਾਂ ਗੁਰੂ ਜੀ ਨੇ ਨਾਂਹ ਹੀ ਕੀਤੀ ਪਰ ਜਦੋਂ ਮਲਕ ਭਾਗੋ ਨੇ ਬੜੀ ਜ਼ਿਦ ਕੀਤੀ ਤਾਂ ਗੁਰੂ ਜੀ ਬ੍ਰਹਮ ਭੋਜ ਵਾਲੀ ਜਗਹ ਤੇ ਚਲੇ ਗਏ। ਜਾਂਦਿਆਂ ਹੀ

ਮਲਕ ਭਾਗੋ ਨੇ ਤਰਕ ਕਰਦਿਆਂ ਆਖਿਆ ਕਿ ਇਕ ਗਰੀਬ ਤਰਖਾਣ ਦੀਆਂ ਰੁੱਖੀਆਂ ਸੁੱਕੀਆਂ ਰੋਟੀਆਂ ਖਾ ਲੈਂਦੇ ਹੋ ਤੇ ਮੇਰੇ ਬ੍ਰਹਮ ਭੋਜ 'ਵਿਚ ਕਈ ਪਰਕਾਰ ਦੇ ਭੋਜਨ ਖਾਣ ਤੋਂ ਸੰਕੋਚ ਕਰਦੇ ਹੋ, ਇਹ ਕਿਉਂ? ਸਤਿਗੁਰੂ ਜੀ ਨੇ ਨਿਝਕ ਹੋ ਕੇ ਕਿਹਾ :

ਭਾਈ ਲਾਲੋ ਦੀ ਰੁਖੀ ਸੁਕੀ ਰੋਟੀ ਅੰਮ੍ਰਿਤ ਸਮਾਨ ਹੈ ਅਤੇ ਤੇਰੇ ਛਤੀਹ ਪਰਕਾਰ ਦੇ ਭੋਜਨ ਲਹੂ ਸਮਾਨ ਹਨ। ਇਸ ਨੂੰ ਪਰਤੱਖ ਕਰਨ ਵਾਸਤੇ ਗੁਰੂ ਜੀ ਨੇ ਇਕ ਹਥ ਵਿਚ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਫੜ ਲਈ ਅਤੇ ਦੂਜੇ ਹਥ ਵਿਚ ਮਲਕ ਭਾਗੋ ਦੀਆਂ ਪੂੜੀਆਂ ਫੜ ਲਈਆਂ। ਜਦੋਂ ਦੁਹਾਂ ਹੱਥਾਂ ਨੂੰ ਦਬਾਇਆ ਤਾਂ ਮਲਕ ਭਾਗੋ ਦੀਆਂ ਪੂੜੀਆਂ ਵਿਚੋਂ ਖੂਨ ਨਿਕਲਿਆ ਅਤੇ ਭਾਈ ਲਾਲੋ ਦੀ ਰੋਟੀ ਵਿਚੋਂ ਦੁਧ ਦੀਆਂ ਧਾਰਾਂ ਵਹਿ ਪਈਆਂ। ਪੁੱਛਣ ਤੇ ਦੱਸਿਆ ਕਿ ਤੇਰੀ ਕਮਾਈ ਗਰੀਬਾਂ ਦਾ ਖੂਨ ਚੂਸਿਆ ਹੋਇਆ ਹੈ ਅਤੇ ਭਾਈ ਲਾਲੋ ਦੀ ਕਮਾਈ ਧਰਮ ਦੀ ਕਿਰਤ ਹੈ। ਇਸ ਕੌਤਕ ਰਾਹੀਂ ਸਤਿਗੁਰੂ ਜੀ ਨੇ ਸਭ ਨੂੰ ਉਪਦੇਸ਼ ਦਿਤਾ ਕਿ ਧਰਮ ਦੀ ਕਮਾਈ ਕਰਿਆ ਕਰੋ।

ਇਕ ਵਾਰੀ ਗੁਰੂ ਜੀ ਹਰਦਵਾਰ ਗਏ। ਆਪ ਜੀ ਨੇ ਵੇਖਿਆ ਕਿ ਬਹੁਤ ਆਦਮੀ ਗੰਗਾ ਵਿਚੋਂ ਸੂਰਜ ਵਲ ਮੂੰਹ ਕਰਕੇ ਆਪਣੇ ਹਥਾਂ ਨਾਲ ਪਾਣੀ ਸੂਰਜ ਵਲ ਸੁਟੀ ਜਾਂਦੇ ਹਨ। ਗੁਰੂ ਜੀ ਵੀ ਗੰਗਾ ਵਿਚ ਵੜ ਕੇ ਸੂਰਜ ਵਲ ਪਿਠ ਕਰ ਕੇ ਅਥਵਾ ਪਛਮ ਵਲ ਮੂੰਹ ਕਰ ਕੇ ਬੁਕਾਂ ਨਾਲ ਪਾਣੀ ਸੁਟਨ ਲਗ ਪਏ। ਲੋਕ ਇਹ ਵੇਖ ਕੇ ਹੈਰਾਨ ਹੋਏ ਅਤੇ ਗੁਰੂ ਜੀ ਕੋਲ ਪਹੁੰਚ ਕੇ ਇਸ ਤਰ੍ਹਾਂ ਕਰਨ ਦਾ ਮਤਲਬ ਪੁਛਿਆ ਅਤੇ ਇਕ ਪੰਡਤ ਨੇ ਦਸਿਆ ਕਿ ਅਸੀਂ ਤਾਂ ਆਪਣੇ ਪਿਤਰਾਂ ਨੂੰ ਪਾਣੀ ਦੇ ਰਹੇ ਹਾਂ ਅਤੇ ਤੁਸੀਂ ਉਲਟਾ ਕਰ ਰਹੇ ਹੋ। ਸਤਿਗੁਰੂ ਜੀ ਨੇ ਕਹਿਆ ਮੈਂ ਪੰਜਾਬ ਵਿਚ ਆਪਣੇ ਸੁਕ ਰਹੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ। ਉਸ ਪੰਡਤ ਨੇ ਆਖਿਆ ਕਿ ਏਨੀ ਦੂਰ ਪਾਣੀ ਕਿਸਤਰ੍ਹਾਂ ਪਹੁੰਚੇਗਾ। ਸਤਿਗੁਰੂ ਜੀ ਨੇ ਉਤਰ ਦਿਤਾ ਜਿਸ ਤਰ੍ਹਾਂ ਤੁਹਾਡਾ ਸੁਟਿਆ ਹੋਇਆ ਪਾਣੀ ਸੂਰਜ ਲੋਕ ਵਿਚ ਤੁਹਾਡੇ ਪਿਤਰਾਂ ਨੂੰ ਪਹੁੰਚੇਗਾ। ਉਸੇ ਤਰ੍ਹਾਂ ਮੇਰਾ ਸੁੱਟਿਆ ਪਾਣੀ ਮੇਰੇ ਖੇਤਾਂ ਨੂੰ ਪਹੁੰਚ ਜਾਏਗਾ। ਉਹਨਾਂ ਨੇ ਸ਼ੰਕਾ ਕੀਤਾ ਕਿ ਇਹ ਨਹੀਂ ਹੋ ਸਕਦਾ ਤਾਂ ਉਨ੍ਹਾਂ ਦੀ ਸ਼ੰਕਾ ਨਵਿਰਤੀ ਵਾਸਤੇ ਸਤਿਗੁਰੂ ਜੀ ਨੇ ਬਚਨ ਕੀਤਾ: ਕਿ ਜੇ ਇਸ ਤਰ੍ਹਾਂ ਮੇਰਾ ਸੁਟਿਆ ਪਾਣੀ ਸਿਰਫ ਦੋ ਢਾਈ ਸੌ ਕੋਹ ਦੂਰ ਨਹੀਂ ਪਹੁੰਚ ਸਕਦਾ ਤਾਂ ਇਸੇ ਤਰ੍ਹਾਂ ਤੁਹਾਡਾ ਦਿਤਾ ਸੂਰਜ ਨੂੰ ਪਾਣੀ ਵੀ ਤੁਹਾਡੇ ਪਿਤਰਾਂ ਤਕ ਨਹੀਂ ਪਹੁੰਚ ਸਕਦਾ। ਫਿਰ ਇਹ ਵੀ ਨਹੀਂ ਪਤਾ ਕਿ ਤੁਹਾਡੇ ਪਿਤਰ ਕਿਹੜੀ ਕਿਹੜੀ ਜੂਨ ਵਿਚ ਅਤੇ ਕਿਥੇ ਕਿਥੇ ਹਨ ਉਥੋਂ ਤਕ ਪਾਣੀ ਉਹਨਾਂ ਕੋਲ ਕਿਵੇਂ ਜਾਵੇਗਾ? ਲੋਕੀ ਹੈਰਾਨ ਹੋ ਗਏ ਤੇ ਉਨਾਂ ਨੂੰ ਸਮਝ ਆ ਗਈ।

- ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੀ ਮਨੁੱਖਤਾ ਨੂੰ ਪਿਆਰ ਸਦਭਾਵਨਾ ਤੇ ਏਕਤਾ ਨਾਲ ਜੀਉਣ ਦਾ ਉਪਦੇਸ਼ ਦਿਤਾ।
- ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਅਤੇ ਉਪਦੇਸ਼ਾਂ ਨੂੰ ਸਹੀ ਤਰੀਕੇ ਨਾਲ ਦੇਸ ਵਿਚ ਹੀ ਨਹੀਂ ਸਗੋਂ ਵਿਦੇਸ ਵਿਚ ਵੀ ਪੁਚਾਇਆ।

o ਸ੍ਰੀ ਗੁਰੂ ਨਾਨਕ ਦੇਵ ਜੀ ਭਾਰਤੀ ਭਗਤਾਂ, ਸੰਤਾਂ ਤੇ ਸੂਫੀਆਂ ਵਿਚ ਇਕ ਅਜਿਹੇ ਮਹਾਨ ਗੁਰੂ ਸਨ ਜਿਨਾਂ ਨੇ ਧਰਮ ਸਮਾਜ ਸਭਿਆਚਾਰ ਵਿਚ ਪਈਆਂ ਸਾਰੀਆਂ ਵੰਡਾਂ ਤੋੜੀਆਂ।

o ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਵਰਗੇ ਕਿਰਤੀਆਂ ਤੇ ਗਰੀਬਾਂ ਨਾਲ ਰਜ ਕੇ ਪਿਆਰ ਕੀਤਾ ਤੇ ਜਿਥੇ ਜਿਥੇ ਪ੍ਰੇਮ ਦੀ ਘਾਟ ਸੀ ਉਨ੍ਹਾਂ ਨੂੰ ਸਚ ਬੋਲਣ ਤੇ ਆਪਸੀ ਪ੍ਰੇਮ ਕਰਨ ਲਈ ਪ੍ਰੇਰਿਆ। ਜੇ ਬਾਬਰ ਨੂੰ ਮਿਲੇ ਤਾਂ ਉਸ ਦੇ ਕੀਤੇ ਜ਼ੁਲਮਾਂ ਕਾਰਨ ਉਸ ਨੂੰ ਜਾਬਰ ਆਖਿਆ। ਜੇ ਕੌਡੇ ਰਾਖਸ਼, ਭੂਮੀਆ ਚੋਰ ਤੇ ਸਜਣ ਠਗ ਨੂੰ ਮਿਲੇ ਤਾਂ ਉਨ੍ਹਾਂ ਨੂੰ ਰਾਖਸ਼, ਚੋਰ ਤੇ ਠਗ ਪੂਰੀ ਨਿਡਰਤਾ ਤੇ ਦ੍ਰਿੜਤਾ ਨਾਲ ਆਖਿਆ।

o ਸ੍ਰੀ ਗੁਰੂ ਨਾਨਕ ਦੇਵ ਜੀ ਅਨੇਕਾਂ ਤੀਰਥਾਂ ਉਤੇ ਗਏ, ਪਰਬਤਾਂ ਉਤੇ ਸਿੱਧਾਂ ਜੋਗੀਆਂ ਨੂੰ ਵੀ ਮਿਲੇ। ਮੱਕਾ ਮਦੀਨਾ ਤੇ ਬਗਦਾਦ ਜਾ ਕੇ ਮੁਸਲਮਾਨਾਂ ਨੂੰ ਵੀ ਮਿਲੇ। ਉਨ੍ਹਾਂ ਸਭਨਾਂ ਨਾਲ ਬਿਨਾ ਵਿਤਕਰੇ ਪਿਆਰ ਕੀਤਾ ਤੇ ਸਭ ਕੋਲੋਂ ਸਤਿਕਾਰ ਲਿਆ।

o ਗੁਰੂ ਨਾਨਕ ਦੇਵ ਜੀ ਨੇ ਸਜਨ ਠਗ ਨੂੰ ਆਖਿਆ ਸੀ, ਜੇ ਜੀਵਨ ਵਿਚ ਧਰਮ ਦਾ, ਪਰਉਪਕਾਰ ਦਾ ਸਜਨ ਮਿੱਤਰ ਬਣਿਆਂ ਹੈਂ ਤਾਂ ਧੋਖਾ ਫਰੇਬ ਤੇ ਠਗੀ ਕਿਉਂ ਕਰਦਾ ਹੈਂ? ਉਪਦੇਸ਼ ਸੁਣ ਸਜਨ ਠਗ 'ਠੱਗੀ' ਛੱਡ, ਸਜਣ ਪੁਰਸ਼ ਬਣਿਆ।

o ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਡੀਆਂ ੪ ਉਦਾਸੀਆਂ ਕੀਤੀਆਂ। ਪਹਿਲੀ ਪੂਰਬ ਵਲ, ਦੂਜੀ ਦਖਣ ਵਲ, ਤੀਜੀ ਉਤਰ (ਪਹਾੜ) ਵਲ ਅਤੇ ਚੌਥੀ ਪਛਮ ਵਲ।

ਬਚਪਨ ਵਿਚ ਪਾਂਧੇ, ਪੁਰੋਹਤ ਤੇ ਵੈਦ ਨੂੰ ਉਪਦੇਸ਼, ਸਚਾ ਸੌਦਾ ਕਰਨਾ, ਸਰਪ ਨੇ ਛਾਂ ਕਰਨੀ, ਮੋਦੀਖਾਨੇ ਤੇਰਾਂ ਤੇਰਾਂ ਤੋਲਣਾ, ਜਗਤ ਜਲੰਦੇ ਨੂੰ ਤਾਰਨ ਤੇ ਠਾਰਨ ਹਿਤ ਚਾਰ ਮਹਾਨ ਉਦਾਸੀਆਂ ਕੀਤੀਆਂ, ਜਿਨਾਂ ਦੌਰਾਨ ਆਪ ਏਮਨਾਬਾਦ, ਹਰਦਵਾਰ, ਮਥਰਾ, ਕਾਂਸ਼ੀ, ਗਯਾ, ਜਗਨ ਨਾਥ ਪੁਰੀ, ਜੈਸਲਮੇਰ, ਅਜਮੇਰ, ਪੁਸ਼ਕਰ, ਆਬੂ, ਉਜੈਨ, ਨਾਂਦੇੜ, ਬਿਦਰ, ਰਾਮੇਸ਼ਵਰਮ, ਸੰਗਲਾਦੀਪ, ਸੋਮਨਾਥ, ਦਵਾਰਕਾ, ਜਵਾਲਾ ਮੁਖੀ, ਮਨੀਕਰਨ, ਸਕੇਤ, ਮੰਡੀ, ਚੰਬਾ, ਗੋਰਖ ਪੁਰ, ਪੀਲੀ ਭੀਤ, ਉਤਰ ਕਾਂਸ਼ੀ, ਤਿਬਤ, ਭੂਟਾਨ, ਨਿਪਾਲ, ਚੀਨ, ਗੁਜਰਾਤ, ਮੁਲਤਾਨ, ਸਿੰਧ, ਬਲੋਚਿਸਤਾਨ, ਮੱਕਾ, ਮਦੀਨਾ, ਬਗਦਾਦ, ਜਲਾਲਾਬਾਦ, ਹਸਨ ਅਬਦਾਲ, ਪੁਨਛ ਅਤੇ ਸਿਆਲਕੋਟ ਆਦਿ ਕਈ ਦੂਰ ਦੁਰੇਡੇ ਥਾਈਂ ਪੁੱਜੇ। ਵੱਖ ਵੱਖ ਧਰਮਾਂ ਦੇ ਭਰਮ ਗੜ੍ਹਾਂ ਨੂੰ ਤੋੜਿਆ। ਊਚ ਨੀਚ ਦਾ ਭੇਦ ਮਿਟਾਇਆ। ਨਾਮ ਜਪਣ, ਵੰਡ ਛਕਣ ਤੇ ਧਰਮ ਦੀ ਕਿਰਤ ਕਰਨ ਦੀ ਜਾਚ ਸਿਖਾਈ।

ਰਾਏ ਬੁਲਾਰ, ਗੋਪਾਲ ਪਾਂਧਾ, ਹਰਦਿਆਲ ਪਰੋਹਤ, ਦੌਲਤ ਖਾਂ ਲੋਧੀ, ਭਾਈ ਲਾਲੋ, ਭਾਈ ਮਰਦਾਨਾ, ਭਾਈ ਬਾਲਾ, ਮਨਸੁਖ, ਭਾਗੀਰਥ, ਦੁਨੀ ਚੰਦ, ਸ਼ੇਖ ਸਜਣ, ਮਿਆ ਮਿਠਾ, ਹਮਜਾ ਗੋਸ਼, ਸਾਲਸ ਰਾਏ, ਨੂਰ ਸ਼ਾਹ, ਝੰਡਾ ਬਾਢੀ, ਕੌਡਾ ਰਾਕਸ਼, ਵਲੀ

ਕੰਧਾਰੀ, ਰਾਜਾ ਸ਼ਿਵਨਾਭ, ਪੰਡਤ ਬ੍ਰਹਮ ਦਾਸ, ਪੀਰ ਬਹਿਲੋਲ, ਜੀਵਨ, ਭੂਮੀਆਂ, ਮਲਕ ਭਾਗੋ, ਬਾਬਰ ਆਦਿ ਅਨੇਕਾਂ ਨੂੰ ਆਪ ਨੇ ਵਰੋਸਾਇਆ ਅਤੇ ਸ਼ੁਭ ਕਰਮਨ ਦਾ ਉਪਦੇਸ਼ ਦਿਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਨੀਆਂ ਵੀ ਪ੍ਰੀਖਿਆਵਾਂ ਲਈਆਂ ਭਾਈ ਲਹਿਣਾ ਜੀ ਉਸ ਵਿਚ ਹਰ ਵਾਰੀ ਪੂਰੇ ਉਤਰਦੇ ਰਹੇ। ਜਿਸ ਤਰ੍ਹਾਂ ਬਾਰਸ਼ ਹੋਣ ਵੇਲੇ, ਕੰਧ ਬਨਾਣ ਬਾਰੇ, ਕਪੜੇ ਧੋ ਲਿਆਉਣ ਬਾਰੇ, ਅਰਬੀ ਕਟੋਰਾ ਚਿਕੜ ਵਿਚ ਸੁਟ ਦਿਤਾ ਤੇ ਪੁਤਰਾਂ ਨੂੰ ਕਢਨ ਵਾਸਤੇ ਕਿਹਾ ਪਰ ਉਹ ਨਾ ਮੰਨੇ ਜਦੋਂ ਭਾਈ ਲਹਿਣੇ ਨੂੰ ਕਿਹਾ ਤਾਂ ਭਾਈ ਲਹਿਣਾ ਜੀ ਨੇ ਝਟ ਚਿਕੜ ਵਿਚ ਛਾਲ ਮਾਰ ਦਿਤੀ। ਇਸ ਪ੍ਰਕਾਰ ਹੋਰ ਵੀ ਕਾਫੀ ਕੌਤਕ ਕਰਦੇ ਰਹੇ ਜਿਸ ਵਿਚ ਭਾਈ ਲਹਿਣਾ ਜੀ ਹੀ ਪੂਰੇ ਉਤਰਦੇ ਰਹੇ। ਮੁਨਾਸਬ ਸਮਾਂ ਵਿਚਾਰ ਕੇ ਗੁਰੂ ਨਾਨਕ ਦੇਵ ਜੀ ਇਕ ਦਿਨ ਭਰੇ ਦੀਵਾਨ ਵਿਚ ਆਪਣੇ ਆਸਣ ਤੋਂ ਉਠ ਕੇ ਇਕ ਪਾਸੇ ਹੋ ਗਏ ਅਤੇ ਭਾਈ ਲਹਿਣਾ ਜੀ ਨੂੰ ਆਪਣੇ ਆਸਣ ਤੇ ਬਿਠਾ ਦਿਤਾ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਬੁਢੇ ਜੀ ਨੇ ਭਾਈ ਲਹਿਣਾ ਜੀ ਨੂੰ ਗੁਰਿਆਈ ਦਾ ਟਿਕਾ ਲਾ ਦਿਤਾ। ਫਿਰ ਗੁਰੂ ਨਾਨਕ ਦੇਵ ਜੀ ਨੇ ਥਾਲ ਵਿਚ ਪੰਜ ਪੈਸੇ ਤੇ ਨਰੇਲ ਰਖ ਕੇ ਭਾਈ ਲਹਿਣਾ ਜੀ ਨੂੰ ਮੱਥਾ ਟੇਕਿਆ ਤੇ ਨਾਮ ਰਖਿਆ ਗੁਰੂ ਅੰਗਦ ਦੇਵ।

# ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ

| | |
|---|---|
| ਅਵਤਾਰ ਧਾਰਿਆ | ਵਿਸਾਖ ਵਦੀ ੧ ਸੰਮਤ ੧੫੬੧ ਬਿਕ੍ਰਮੀ, ਮੁਤਾਬਿਕ ੩੧ ਮਾਰਚ ਸੰਨ ੧੫੦੪ ਈਸਵੀ |
| ਪਿਤਾ | ਸ੍ਰੀ ਫੇਰੂ ਮਲ ਜੀ ਤਰੇਹਣ ਖਤਰੀ |
| ਮਾਤਾ | ਮਾਤਾ ਦਇਆ ਕੌਰ ਜੀ |
| ਪ੍ਰਕਾਸ਼ ਸਥਾਨ | ਮੱਤੇ ਦੀ ਸਰਾਂ (ਜਿਲਾ ਫੀਰੋਜ਼ਪੁਰ) ਪੰਜਾਬ |
| ਵਿਵਾਹ | ਮਾਤਾ ਖੀਵੀ ਜੀ ਨਾਲ ਸੰਮਤ ੧੫੭੬ (ਖਡੂਰ ਦੇ ਨੇੜੇ) ਪਿੰਡ ਸੰਘਰ (ਜਿਲਾ ਅੰਮ੍ਰਿਤਸਰ) ਨਿਵਾਸੀ ਦੇਵੀ ਚੰਦ ਦੀ ਸਪੁਤਰੀ ਨਾਲ |
| ਗੱਦੀ ਨਸ਼ੀਨੀ | ਹਾੜ ਵਦੀ ੧੩ ਸੰਮਤ ੧੫੯੬ (੧੪ ਜੂਨ ਸੰਨ ੧੫੩੯) |
| ਸੰਤਾਨ | ਦੋ ਸਪੁਤਰ : ਦਾਸੂ ਜੀ ਤੇ ਦਾਤੂ ਜੀ, ਦੋ ਬੀਬੀਆਂ : ਬੀਬੀ ਅਮਰੋ ਜੀ ਤੇ ਬੀਬੀ ਅਨੋਖੀ ਜੀ |
| ਬਾਣੀ | ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੬੩ ਸ਼ਬਦ, ਸਲੋਕ ਵਾਰਾਂ ਤੇ ਵਧੀਕ ਹਨ। |
| ਜੋਤੀ ਜੋਤ | (ਖਡੂਰ ਸਾਹਿਬ, ਜਿਲਾ ਅੰਮ੍ਰਿਤਸਰ) ਚੇਤ ਸੁਦੀ ੪ ਸੰਮਤ ੧੬੦੯ ਬਿਕ੍ਰਮੀ, ਮੁਤਾਬਿਕ ੨੯ ਮਾਰਚ ਸੰਨ ੧੫੫੨ ਈਸਵੀ। |

# ਜੀਵਨ ਝਲਕ

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ ਲਹਿਣਾ ਜੀ ਸੀ। ਲਹਿਣਾ ਜੀ ਦੇ ਪਿਤਾ ਭਾਈ ਫੇਰੂ ਮਲ ਚੰਗੇ ਧਨਾਢ ਸਨ। ਪਿੰਡ ਵਿਚ ਦੁਕਾਨਦਾਰੀ ਕਰਦੇ ਸਨ। ਸੁਭਾ ਦੇ ਨਿਘੇ ਤੇ ਮਿਠੇ ਅਤੇ ਕਾਰ ਵਿਹਾਰ ਵਿਚ ਸੁਚੇ ਸਨ ਅਤੇ ਨਾਲੇ ਦੇਵੀ ਦੇ ਭਗਤ ਸਨ। ਹਰ ਸਾਲ ਦੇਵੀ ਦੇ ਦਰਸ਼ਨਾਂ ਲਈ ਜਾਇਆ ਕਰਦੇ ਸਨ। ਫੀਰੋਜ਼ਪੁਰ ਦੇ ਮੁਸਲਮਾਨ ਹਾਕਮ ਦੇ ਵਤੀਰੇ ਤੋਂ ਤੰਗ ਆ ਕੇ 'ਮਤੇ ਦੀ ਸਰਾਂ, ਛਡ ਕੇ ਖਡੂਰ ਆ ਵਸੇ।

ਇਕ ਦਿਨ ਅੰਮ੍ਰਿਤ ਵੇਲੇ ਲਹਿਣਾ ਜੀ ਇਸ਼ਨਾਨ ਕਰਨ ਲਈ ਪਿੰਡ ਦੇ ਟੋਭੇ ਤੇ ਗਏ। ਉਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖ, ਭਾਈ ਜੋਧਾ ਜੀ ਗੁਰਬਾਣੀ ਦਾ ਪਾਠ ਕਰ ਰਹੇ ਸਨ। ਇਹ ਵੀ ਪਾਸ ਜਾ ਬੈਠੇ। ਪੁਛਣ ਤੇ ਪਤਾ ਲਗਾ ਕਿ ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ਲਹਿਣਾ ਜੀ ਦੇ ਦਿਲ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਦੀ ਇਛਾ ਪੈਦਾ ਹੋਈ ਤੇ ਦਿਨੋ ਦਿਨ ਵਧਦੀ ਗਈ।

ਉਸ ਸਾਲ ਸੰਮਤ ੧੫੮੯ ਵਿਚ ਦੇਵੀ-ਭਗਤਾਂ ਦਾ ਸੰਗ ਕਰਤਾਰ ਪੁਰ ਥਾਣੀ ਲੈ ਜਾਣ ਦਾ ਫੈਸਲਾ ਕੀਤਾ। ਇਰਾਦਾ ਇਹ ਸੀ ਕਿ ਗੁਰੂ ਦੇ ਦਰਸ਼ਨ ਕਰਕੇ ਅਗਾਂਹ ਚਲਾਂਗੇ, ਸੰਗ ਦਾ ਡੇਰਾ ਕਰਤਾਰਪੁਰ ਦੇ ਨੇੜੇ ਕਰਾ ਕੇ ਆਪ ਘੋੜੀ ਤੇ ਚੜ੍ਹ ਕੇ ਗੁਰੂ ਜੀ ਦੇ ਦਰਸ਼ਨ ਕਰਨ ਗਏ। ਅਗੋਂ ਗੁਰੂ ਜੀ ਆਪ ਹੀ ਮਿਲ ਪਏ। ਲਹਿਣਾ ਜੀ ਨੇ ਉਨ੍ਹਾਂ ਪਾਸੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਦਾ ਪਤਾ ਪੁਛਿਆ: ਗੁਰੂ ਜੀ ਨੇ ਕਿਹਾ : ਮੇਰੇ ਮਗਰੇ ਮਗਰ ਆ ਜਾਓ।

ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਲਹਿਣੇ ਨੂੰ ਆਪਣੀ ਘੋੜੀ ਤਬੇਲੇ ਵਿਚ ਬੰਨ੍ਹਣ ਵਾਸਤੇ ਆਖ ਕੇ ਆਪ ਅੰਦਰ ਜਾ ਕੇ ਆਪਣੇ ਅਸਥਾਨ ਤੇ ਜਾ ਬੈਠੇ। ਜਦੋਂ ਭਾਈ ਲਹਿਣਾ ਅੰਦਰ ਗਏ ਤਾਂ ਵੇਖ ਕੇ ਹੈਰਾਨ ਹੋ ਗਏ। ਗੁਰੂ ਜੀ ਨੂੰ ਮਥਾ ਟੇਕ ਕੇ ਕਹਿਣ ਲਗੇ, ਮਹਾਰਾਜ ਮੈਥੋਂ ਬੇਅਦਬੀ ਹੋ ਗਈ ਹੈ। ਮੈਂ ਘੋੜੀ ਤੇ ਚੜ੍ਹਕੇ ਆਇਆ ਤੁਸੀ ਪੈਦਲ। ਗੁਰੂ ਜੀ ਨੇ ਕਿਹਾ ਨਹੀਂ ਪੁਰਸ਼ਾ ਤੂੰ ਸਾਡਾ ਪਰਾਹੁਣਾ ਹੈਂ। ਤੇਰਾ ਆਦਰ ਕਰਨਾ ਮੇਰਾ ਫਰਜ ਸੀ। ਤੇਰਾ ਨਾਮ ਕੀ ਹੈ। ਜਦੋਂ ਭਾਈ ਲਹਿਣਾ ਜੀ ਨੇ ਆਪਣਾ ਨਾਮ ਲਹਿਣਾ ਦੱਸਿਆ ਤਾਂ ਨਾਂ ਸੁਣ ਕੇ ਗੁਰੂ ਜੀ ਕਹਿਣ ਲਗੇ: ਤੂੰ ਲਹਿਣਾ ਹੈਂ ਅਸਾਂ ਤੇਰਾ ਦੇਣਾ ਹੈ। ਲਹਿਣੇਦਾਰ ਘੋੜੀ ਤੇ ਹੀ ਚੜ ਕੇ ਆਇਆ ਕਰਦੇ ਹਨ। ਕੋਈ ਭਰਮ ਨਾ ਕਰ।

ਫਿਰ ਗੁਰੂ ਜੀ ਨੇ ਹਾਲ ਚਾਲ ਪੁਛ ਕੇ ਸਿਖੀ ਰਹਿਤ ਬਾਰੇ ਬਚਨ ਕੀਤੇ ਤਾਂ ਲਹਿਣਾ ਜੀ ਦੀ ਨਿਸ਼ਾ ਹੋ ਗਈ। ਭਾਈ ਲਹਿਣਾ ਜੀ ਨੇ ਹਥ ਜੋੜ ਕੇ ਸਿਖੀ

ਦੀ ਦਾਤ ਮੰਗੀ। ਗੁਰੂ ਜੀ ਨੇ ਨਾਮ ਦਾਨ ਦਿਤਾ। ਜਦੋਂ ਨਾਲ ਦੇ ਸੰਗੀ ਸਾਥੀ ਸਦਣ ਆਏ ਤਾਂ ਭਾਈ ਲਹਿਣਾ ਜੀ ਨੇ ਕਿਹਾ, ਤੁਸੀ ਜਾਓ ਮੈਨੂੰ ਤਾਂ ਟਿਕਾਣਾ ਲਭ ਪਿਆ ਹੈ।

ਭਾਈ ਲਹਿਣਾ ਜੀ ਕੁਝ ਦਿਨ ਉਥੇ ਗੁਰ ਉਪਦੇਸ ਸੁਣਦੇ ਰਹੇ ਅਤੇ ਨਾਮ ਜਪਦੇ ਰਹੇ, ਸੇਵਾ ਕਰਦੇ ਰਹੇ। ਕੁਝ ਚਿਰ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਗਿਆ ਲੈ ਕੇ ਵਾਪਸ ਆਪਣੇ ਘਰ ਖਡੂਰ ਜਾ ਕੇ ਵਿਹਾਰ ਦਾ ਪਰਬੰਧ ਕਰ ਕੇ ਵਾਪਸ ਕਰਤਾਰ ਪੁਰ ਆ ਗਏ।

**ਪ੍ਰੀਖਿਆਵਾਂ**

੧. ਜਦੋਂ ਭਾਈ ਲਹਿਣਾ ਜੀ ਕਰਤਾਰਪੁਰ ਪੁਜੇ ਤਾਂ ਉਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਖੇਤਾਂ ਵਿਚ ਸਨ। ਭਾਈ ਲਹਿਣਾ ਜੀ ਖੇਤਾਂ ਵਿਚ ਪੁਜੇ ਅਤੇ ਗੁਰੂ ਜੀ ਦੇ ਨਾਲ ਖੇਤਾਂ ਵਿਚ ਘਾਹ ਬੂਟ ਕਢਣ ਲਗ ਪਏ। ਕੁਝ ਚਿਰ ਮਗਰੋਂ ਗੁਰੂ ਜੀ ਨੇ ਹੁਕਮ ਕੀਤਾ : ਘਾਹ ਦੀ ਪੰਡ ਚੁਕ ਕੇ ਪਸ਼ੂਆਂ ਲਈ ਲੈ ਚਲੋ। ਭਾਈ ਲਹਿਣਾ ਜੀ ਨੇ ਗਿੱਲੇ, ਚੋਂਦੇ ਘਾਹ ਦੀ ਪੰਡ ਚੁਕ ਲਈ। ਗਿੱਲੇ ਘਾਹ ਵਿਚੋਂ ਤੁਬਕੇ ਡਿਗ ਡਿਗ ਕੇ ਭਾਈ ਲਹਿਣਾ ਜੀ ਦੇ ਰੇਸ਼ਮੀ ਲਿਬਾਸ ਉਤੇ ਪੈਂਦੇ ਰਹੇ ਤੇ ਦਾਗ ਪਾਈ ਗਏ। ਜਦੋਂ ਘਰ ਪੁਜੇ ਤਾਂ ਮਾਤਾ ਸੁਲਖਣੀ ਜੀ ਨੇ ਗੁਰੂ ਜੀ ਨੂੰ ਕਿਹਾ– ਪਹਿਲਾਂ ਇਹ ਗਭਰੂ ਲੂਣ ਦੀ ਪੰਡ ਆਪਣੇ ਘਰੋਂ ਚੁਕ ਕੇ ਲਿਆਇਆ ਸੀ। ਫਿਰ ਤੁਸਾਂ ਗਿੱਲੇ ਚੋਂਦੇ ਘਾਹ ਦੀ ਪੰਡ ਚੁਕਾ ਦਿਤੀ। ਇਸਦੇ ਰੇਸ਼ਮੀ ਕਪੜੇ ਚਿਕੜ ਨਾਲ ਭਰ ਗਏ ਹਨ।

ਗੁਰੂ ਜੀ ਉਤਰ ਦਿਤਾ– ਇਸ ਗਭਰੂ ਨੇ ਬੜਾ ਭਾਰ ਚੁਕਣਾ ਹੈ। ਇਹ ਚਿਕੜ ਇਨ੍ਹਾਂ ਲਈ ਕੇਸਰ ਹੋ ਗਿਆ ਹੈ । ਇਹ ਘਾਹ-ਬੂਟ ਦੀ ਪੰਡ ਨਹੀਂ, ਇਹ ਤਾਂ ਦੀਨ ਦੁਨੀ ਦਾ ਛਤ੍ਰ ਹੈ।

ਭਾਈ ਲਹਿਣਾ ਜੀ ਹੁਕਮੀ ਸਿਖ ਬਣ ਕੇ ਹਰ ਵੇਲੇ ਨਾਮ ਜਪਦੇ ਤੇ ਸੇਵਾ ਵਿਚ ਲੀਣ ਰਹਿੰਦੇ, ਜਦੋਂ ਵੀ ਗੁਰੂ ਜੀ ਹੁਕਮ ਕਰਦੇ ਉਹ ਸਤਿਬਚਨ ਕਹਿਕੇ ਉਸ ਦੀ ਪਾਲਨਾ ਕਰਦੇ।

ਜਾਣੀ ਜਾਣ ਗੁਰੂ ਜੀ ਨੇ ਪਹਿਲੇ ਦਿਨ ਹੀ ਵੇਖ ਲਿਆ ਸੀ ਕਿ ਸਾਡੇ ਮਗਰੋਂ ਗੁਰਗਦੀ ਦੀ ਸੇਵਾ ਭਾਈ ਲਹਿਣਾ ਜੀ ਸੰਭਾਲ਼ਣਗੇ।

੨. ਇਕ ਦਿਨ ਸਿਆਲ ਦੀ ਰੁਤ ਹੋਣ ਕਰਕੇ ਕਾਫੀ ਠੰਡ ਪੈ ਰਹੀ ਸੀ। ਗੁਰੂ ਜੀ ਰਾਵੀ ਤੇ ਇਸ਼ਨਾਨ ਕਰਨ ਲਈ ਗਏ। ਉਸ ਵੇਲੇ ਨਾਲ ਬਾਬਾ ਬੁਢਾ ਜੀ, ਭਾਈ ਭਗੀਰਥ, ਭਾਈ ਅਜਿਤਾ, ਭਾਈ ਸਾਧਾਰਨ ਤੇ ਭਾਈ ਲਹਿਣਾ ਜੀ ਸਨ। ਮੀਂਹ ਵਸਨ ਲਗ ਪਿਆ। ਬਾਕੀ ਦੇ ਸਾਥੀ ਸਭ ਵਾਪਸ ਘਰਾਂ ਨੂੰ ਚਲੇ ਗਏ ਪਰ ਭਾਈ ਲਹਿਣਾ ਜੀ ਉਥੇ ਹੀ ਰਹੇ।

ਜਦ ਗੁਰੂ ਜੀ ਇਸ਼ਨਾਨ ਕਰ ਕੇ ਬਾਹਰ ਆਏ ਤਾਂ ਉਨ੍ਹਾਂ ਭਾਈ ਲਹਿਣਾ ਜੀ ਪਾਸੋਂ ਬਾਕੀ ਸਾਥੀਆਂ ਬਾਰੇ ਪੁਛਿਆ।

ਲਹਿਣਾ ਜੀ ਨੇ ਕਿਹਾ- ਸਭ ਚਲੇ ਗਏ ਹਨ।

ਗੁਰੂ ਜੀ ਨੇ ਕਿਹਾ, ਤੁਸੀ ਕਿਉਂ ਨਹੀਂ ਗਏ?

ਸ੍ਰੀ ਲਹਿਣਾ ਜੀ ਉਤਰ ਦਿਤਾ ਆਪ ਦਾ ਸੇਵਕ ਹਾਂ। ਸੇਵਕ ਦਾ ਕੰਮ ਨਹੀਂ ਕਿ ਖਸਮ ਨੂੰ ਛਡ ਕੇ ਚਲਿਆ ਜਾਵੇ।

੩. ਇਕ ਰਾਤ ਜੋਰ ਦਾ ਮੀਹ ਪੈ ਰਿਹਾਂ ਸੀ ਅਤੇ ਗੁਰਦੁਵਾਰੇ ਦੀ ਕੰਧ ਡਿਗ ਪਈ। ਗੁਰੂ ਜੀ ਨੇ ਸਿਖਾਂ ਨੂੰ ਕੰਧ ਬਨਾਣ ਵਾਸਤੇ ਵਾਰੀ ਵਾਰੀ ਸਭ ਨੂੰ ਕਿਹਾ। ਕੰਧ ਬਨਾਓ। ਪਰ ਵਸਦੇ ਮੀਂਹ ਵਿਚ ਅਤੇ ਰਾਤ ਦੇ ਹਨੇਰੇ ਵਿਚ ਕੋਈ ਵੀ ਕੰਧ ਬਨਾਣ ਨੂੰ ਤਿਆਰ ਨਹੀਂ ਸੀ ਹੋਇਆ। ਜਦੋਂ ਗੁਰੂ ਜੀ ਨੇ ਭਾਈ ਲਹਿਣੇ ਜੀ ਨੂੰ ਕੰਧ ਬਨਾਣ ਵਾਸਤੇ ਕਿਹਾ ਤਾਂ ਉਹ ਸਤਿਨਾਮ ਆਖ ਕੇ ਕੰਧ ਬਨਾਉਣ ਲਗ ਪਏ। ਕਚੀ ਕੰਧ ਮੀਹ ਨਾਲ ਨਾਲੋ ਨਾਲ ਡਿਗਦੀ ਜਾਵੇ, ਲਹਿਣਾ ਜੀ ਮੁੜ ਮੁੜ ਬਣਾਈ ਜਾਣ। ਉਹ ਕਹਿਣ ਮੈ ਤਾਂ ਹੁਕਮ ਮੂਜਬ ਕੰਮ ਕਰਨਾ ਹੈ, ਸਿਟਾ ਗੁਰੂ ਜੀ ਦੇ ਵਸ ਹੈ।

੪. ਇਕ ਵਾਰੀ ਗੁਰੂ ਜੀ ਨੇ ਰਾਤ ਵੇਲੇ ਆਪਣੇ ਸਿਖਾਂ ਅਤੇ ਪੁਤਰਾਂ ਨੂੰ ਕਿਹਾ ਕਪੜੇ ਧੋ ਲਿਆਓ। ਪੁਤਰਾਂ ਕਿਹਾ ਜੇ ਅਸਾਂ ਹੀ ਕਪੜੇ ਧੋਣੇ ਹਨ ਇੰਨੇ ਸਾਰੇ ਸਿਖ ਕਾਹਦੇ ਲਈ ਹਨ। ਸਿਖਾਂ ਕਿਹਾ ਦਿਨ ਚੜ ਲੈਣ ਦਿਓ। ਜਦੋਂ ਸ੍ਰੀ ਲਹਿਣਾ ਜੀ ਨੂੰ ਕਪੜੇ ਧੋਣ ਵਾਸਤੇ ਹੁਕਮ ਕੀਤਾ ਤਾਂ ਲਹਿਣਾ ਜੀ ਉਸੇ ਵੇਲੇ ਕਪੜੇ ਲੈ ਕੇ ਰਾਵੀ ਤੇ ਧੋਣ ਵਾਸਤੇ ਚਲੇ ਗਏ ਅਤੇ ਕਪੜੇ ਧੋ ਲਿਆਏ।

੫. ਇਕ ਦਿਨ ਗੁਰੂ ਜੀ ਜੰਗਲ ਵਿਚ ਜਾ ਰਹੇ ਸਨ। ਅਗੇ ਇਕ ਮੁਰਦਾ ਪਿਆ ਸੀ। ਗੁਰੂ ਜੀ ਨੇ ਸਿਖਾਂ ਨੂੰ ਕਿਹਾ ਇਹ ਮੁਰਦਾ ਖਾਓ। ਹੋਰ ਸਾਰੇ ਸਿਖ ਇਹ ਸੁਣ ਕੇ ਗੁਰੂ ਜੀ ਵਲ ਵੇਖਣ ਲਗ ਪਏ। ਪਰ ਲਹਿਣਾਂ ਜੀ ਝਟ ਬੋਲ ਪਏ ਸਚੇ ਪਾਤਸ਼ਾਹ ਜੀ ਕਿਸ ਪਾਸੋਂ ਸ਼ੁਰੂ ਕਰਾਂ। ਗੁਰੂ ਜੀ ਕਿਹਾ ਪੈਰਾਂ ਵਾਲੇ ਪਾਸਿਓਂ। ਜਦੋਂ ਲਹਿਣਾ ਜੀ ਚਾਦਰ ਚੁਕ ਕੇ ਖਾਣ ਲਗੇ ਤਾਂ ਅਗੇ ਮੁਰਦਾ ਹੀ ਨਹੀਂ ਸੀ।

੬. ਇਸ ਤਰ੍ਹਾਂ ਗੁਰੂ ਜੀ ਨੇ ਧਾਣਕ ਰੂਪ ਧਾਰਿਆ। ਸ਼ਿਕਾਰੀ ਦਾ ਭੇਸ ਬਣਾਇਆ ਜਾਂਗਲੀਆਂ ਜਿਹੇ ਕਪੜੇ ਪਾਏ। ਲਕ ਨਾਲ ਛੁਰਾ ਬੰਨ੍ਹ ਲਿਆ। ਕੁਤੇ ਮਗਰ ਲਾ ਲਏ ਅਤੇ ਜੰਗਲ ਵਲ ਤੁਰ ਪਏ। ਕੁਝ ਸਿਖ ਇਹ ਰੂਪ ਵੇਖਕੇ ਡਰ ਕੇ ਪਿਛਾਂਹ ਪਰਤ ਗਏ। ਕੁਝ ਗੁਰੂ ਜੀ ਦੇ ਕਰੜੇ ਤੇ ਅਨੋਖੇ ਬਚਨ ਸੁਣ ਕੇ ਡੋਲ ਗਏ। ਕਈਆਂ ਨੇ ਗੁਰੂ ਜੀ ਨੂੰ ਕਈ ਪਰਕਾਰ ਦੀਆਂ ਗਲਾਂ ਵੀ ਕੀਤੀਆਂ। ਲਹਿਣਾ ਜੀ ਤੋਂ ਬਿਨਾਂ ਕੋਈ ਨਾਲ ਨਾ ਰਿਹਾ। ਜਦੋਂ ਗੁਰੂ ਜੀ ਨੇ ਲਹਿਣਾ ਜੀ ਨੂੰ ਪੁਛਿਆ: ਬਾਕੀ ਸਭ ਚਲੇ ਗਏ ਹਨ ਤੂੰ ਕਿਉਂ ਨਹੀਂ ਗਿਆ। ਅਗੋਂ ਲਹਿਣਾ ਜੀ ਕਿਹਾ ਸਚੇ ਪਾਤਸ਼ਾਹ ਉਨ੍ਹਾਂ ਦਾ ਪਿਛੇ ਕੋਈ ਨ ਕੋਈ ਹੋਵੇਗਾ। ਮੇਰਾ ਤੁਹਾਡੇ ਤੋਂ ਬਿਨਾ ਹੋਰ ਕੋਈ ਨਹੀਂ। ਮੈਂ ਕਿਥੇ ਜਾਵਾਂ।

ਇਸ ਪ੍ਰਕਾਰ ਹੋਰ ਵੀ ਕਈ ਪ੍ਰੀਖਿਆਵਾਂ ਹਨ ਜੋ ਲਿਖੀਆਂ ਨਹੀਂ। ਇਨ੍ਹਾਂ ਸਾਰੀਆਂ ਪ੍ਰੀਖਿਆਵਾਂ ਵਲ ਵੇਖ ਕੇ ਗੁਰੂ ਜੀ ਨੂੰ ਨਿਸਚਾ ਹੋ ਗਿਆ ਕਿ ਸ੍ਰੀ ਲਹਿਣਾ ਜੀ ਗੁਰਗੱਦੀ

ਦੀਆਂ ਜੁਮੇਵਾਰੀਆਂ ਸੰਭਾਲ ਲੈਣਗੇ। ਉਨਾਂ ਹਾੜ ਵਦੀ ੧੩ ਸੰਮਤ ੧੫੯੬ ਨੂੰ ਸ੍ਰੀ ਲਹਿਣਾ ਜੀ ਅਗੇ ਪੰਜ ਪੈਸੇ ਤੇ ਨਰੇਲ ਰਖ ਕੇ ਮਥਾ ਟੇਕਿਆ। ਬਾਬਾ ਬੁਢਾ ਜੀ ਪਾਸੋਂ ਉਨ੍ਹਾਂ ਨੂੰ ਗੁਰਿਆਈ ਦਾ ਤਿਲਕ ਲਵਾਇਆ। ਅਤੇ ਉਨ੍ਹਾਂ ਨੂੰ ਸ੍ਰੀ ਲਹਿਣਾ ਤੋਂ ਗੁਰੂ ਅੰਗਦ ਦੇਵ ਬਣਾ ਦਿਤਾ ਅਤੇ ਹੁਕਮ ਕੀਤਾ ਤੁਸੀਂ ਅਜੇ ਖਡੂਰ ਜਾ ਰਵੋ। ਵਿਛੜਨ ਨੂੰ ਜੀ ਨਹੀਂ ਸੀ ਕਰਦਾ। ਪਰ ਹੁਕਮ ਦੇ ਬਧੇ ਚਲੇ ਗਏ।

ਗੁਰੂ ਗੱਦੀ ਸੰਭਾਲਣ ਤੋਂ ਉਪਰੰਤ ਬਾਬਾ ਬੁੱਢਾ ਜੀ ਅਤੇ ਸਾਰੇ ਸਿਖ ਖਡੂਰ ਆ ਗਏ। ਗੁਰੂ ਜੀ ਦੇ ਵਕਤ ਉਥੇ ਦੋਵੇਂ ਵੇਲੇ ਕੀਰਤਨ ਹੋਣ ਲਗ ਪਿਆ ਤੇ ਸੰਗਤਾਂ ਦੂਰੋਂ ਦੂਰੋਂ ਆਉਣੀਆਂ ਸ਼ੁਰੂ ਹੋ ਗਈਆਂ।

ਜਦੋਂ ਹੁਮਾਯੂੰ ਸੰਮਤ ੧੫੯੭ ਵਿਚ ਸ਼ੇਰ ਸ਼ਾਹ ਸੂਰੀ ਪਾਸੋਂ ਹਾਰ ਖਾ ਕੇ ਪੰਜਾਬ ਵਿਚ ਦੀ ਲੰਘ ਰਿਹਾ ਸੀ, ਗੁਰੂ ਅੰਗਦ ਦੇਵ ਜੀ ਕੋਲ ਖਡੂਰ ਪੁਜਾ। ਗੁਰੂ ਜੀ ਉਸ ਵੇਲੇ ਅੰਤਰ ਧਿਆਨ ਵਿਚ ਬੈਠ ਕੇ ਨਾਮ ਸਿਮਰਨ ਕਰ ਰਹੇ ਸਨ। ਉਨ੍ਹਾਂ ਹੁਮਾਯੂੰ ਵਲ ਧਿਆਨ ਨਾ ਦਿਤਾ। ਹੁਮਾਯੂੰ ਗੁਸੇ ਵਿਚ ਆ ਕੇ ਗੁਰੂ ਜੀ ਨੂੰ ਮਾਰਨ ਲਈ ਮਿਆਨ ਵਿਚੋਂ ਤਲਵਾਰ ਕੱਢਣ ਲਗਾ। ਗੁਰੂ ਜੀ ਨੇ ਕਿਹਾ ਤਲਵਾਰ ਫਕੀਰਾਂ ਤੇ ਖਿਚਣ ਲੱਗਾ ਹੈਂ, ਇਹ ਸ਼ੇਰ ਸ਼ਾਹ ਸੂਰੀ ਦਾ ਟਾਕਰਾ ਕਰਨ ਵੇਲੇ ਕਿਥੇ ਸੀ ? ਬੜਾ ਸ਼ਰਮਿੰਦਾ ਹੋਇਆ। ਉਸ ਨੇ ਗੁਰੂ ਜੀ ਤੋਂ ਮਾਫੀ ਮੰਗੀ।

ਖਡੂਰ ਵਿਚ ਇਕ ਸ਼ਿਵਨਾਥ ਨਾਮ ਦਾ ਤਪਾ ਰਹਿੰਦਾ ਸੀ। ਉਹ ਗੁਰੂ ਜੀ ਨਾਲ ਵੈਰ ਰਖਦਾ ਸੀ। ਕਿਉਂਕਿ ਗੁਰੂ ਜੀ ਦੇ ਉਪਦੇਸ਼ ਕਰਕੇ ਤਪੇ ਨੂੰ ਲੋਕੀ ਨਹੀਂ ਸਨ ਮੰਨਦੇ। ਇਕ ਸਾਲ ਡਾਢੀ ਔੜ ਲਗੀ (ਭਾਵ ਬਰਸਾਤ ਨਾ ਹੋਈ)। ਲੋਕੀ ਬਹੁਤ ਘਬਰਾਏ। ਜੋਗੀ ਤਪੇ ਨੂੰ ਮੌਕਾ ਮਿਲਿਆ ਲੋਕਾਂ ਨੂੰ ਗੁਰੂ ਜੀ ਦੇ ਵਿਰੁਧ ਭੜਕਾਣ ਦਾ। ਉਸ ਨੇ ਲੋਕਾਂ ਨੂੰ ਕਿਹਾ ਮੀਂਹ ਕਿਵੇਂ ਪਵੇ ਇਕ ਗਰਿਸਤੀ ਆਦਮੀ ਨੂੰ ਤੁਸੀਂ ਗੁਰੂ ਮੰਨੀ ਬੈਠੇ ਹੋ। ਜੇ ਉਸ ਨੂੰ ਪਿੰਡੋਂ ਕਢ ਦੇਵੋ ਤਾਂ ਮੈਂ ਮੀਂਹ ਪੁਆ ਦਿਆਂਗਾ।

ਲੋਕੀ ਝਾਂਸੇ ਵਿਚ ਆ ਕੇ ਗੁਰੂ ਜੀ ਨੂੰ ਕਹਿਣ ਲਗੇ ਜੋ ਤੁਸੀ ਏਥੋਂ ਚਲੇ ਜਾਓ, ਤਾਂ ਮੀਂਹ ਪੈ ਜਾਵੇ ਤੇ ਸਾਡਾ ਭਲਾ ਹੋ ਜਾਵੇਗਾ। ਗੁਰੂ ਜੀ ਨੇ ਕਿਹਾ: ਮੀਂਹ ਪਾਉਣਾ ਤਾਂ ਰਬ ਦੇ ਵਸ ਹੈ। ਪਰ ਜੇ ਮੇਰੇ ਗਿਆਂ ਤੁਹਾਡਾ ਭਲਾ ਹੋ ਜਾਵੇ ਤਾਂ ਮੈ ਤਿਆਰ ਹਾਂ।

ਗੁਰੂ ਜੀ ਖਡੂਰ ਤੋਂ ਚਲੇ ਗਏ। ਜੋਗੀ ਤਪੇ ਨੇ ਬਥੇਰੇ ਟੂਣੇ ਤੇ ਮੰਤਰ ਕੀਤੇ ਪਰ ਮੀਂਹ ਨ ਪਿਆ। ਥੋੜੇ ਦਿਨਾਂ ਬਾਅਦ ਭਾਈ ਅਮਰਦਾਸ ਜੀ ਗੁਰੂ ਜੀ ਦੇ ਦਰਸ਼ਨਾਂ ਨੂੰ ਖਡੂਰ ਆਏ। ਜਦੋਂ ਉਨ੍ਹਾਂ ਨੂੰ ਸਾਰੀ ਗਲ ਦਾ ਪਤਾ ਲਗਾ ਤਾਂ ਉਹ ਬਹੁਤ ਦੁਖੀ ਹੋਏ। ਉਨ੍ਹਾਂ ਨੇ ਲੋਕਾਂ ਨੂੰ ਕਿਹਾ ਜੋਗੀ ਨੇ ਤੁਹਾਥੋਂ ਭਾਰੀ ਭੁਲ ਕਰਾਈ ਹੈ। ਇਹ ਮੀਂਹ ਨਹੀਂ ਪਵਾ ਸਕਦਾ। ਜਿਸ ਸਚੇ ਗੁਰੂ ਨੂੰ ਤੁਸਾਂ ਜੋਗੀ ਦੇ ਆਖੇ ਲਗ ਕੇ ਪਿੰਡੋਂ ਕਢਿਆ ਹੈ ਉਹ ਮੀਂਹ ਪਾਉਣ ਦੀ ਸਮਰਥਾ ਰਖਦੇ ਹਨ।

ਗੁਰੂ ਅਮਰਦਾਸ ਜੀ ਕੋਪ ਵਿਚ ਆ ਗਏ ਉਹਨਾਂ ਦੇ ਮੂਹੋਂ ਸੁਤੇ ਸਿਧ ਬਚਨ ਹੋਇਆ ਕਿ ਜੇ ਤੁਸੀਂ ਮੀਂਹ ਪੁਆਉਣਾ ਹੈ ਤਾਂ ਤਪੇ ਦੇ ਗਲ ਪੰਜਾਲੀ ਪਾਓ ਤੇ ਇਕ

ਵਹਿੜਕਾ ਜੋਵੋ, ਸੂਰਜ ਡੁਬਦੇ ਤਕ ਜਿਥੇ ਜਿਥੇ ਜਿਸ ਖੇਤ ਵਿਚ ਲੈ ਜਾਓਗੇ ਮੀਂਹ ਪੈ ਜਾਵੇਗਾ। ਲੋਕਾਂ ਏਦਾਂ ਹੀ ਕੀਤਾ। ਮੀਂਹ ਪੈ ਗਿਆ, ਸੂਰਜ ਡੁਬਣ ਤੇ ਸੀ ਜਿੰਨ੍ਹਾਂ ਦੇ ਮੀਹ ਨਹੀਂ ਪਿਆ ਸੀ ਉਹ ਕਾਹਲੇ ਪਏ ਤੇ ਤਪੇ ਨੂੰ ਖਿਚਣਾ ਧਰੀਕਣਾ ਸ਼ੁਰੂ ਕਰ ਦਿਤਾ। ਜਿਸ ਕਰਕੇ ਉਸ ਨੂੰ ਬਹੁਤ ਤਕਲੀਫ ਪਹੁੰਚੀ ਤੇ ਉਸ ਦੀ ਮੌਤ ਹੋ ਗਈ। ਜੈਸੀ ਕਰਨੀ ਵੈਸੀ ਭਰਨੀ। ਗੁਰੂ ਨਿੰਦਕ ਸਗ ਕੀ ਮ੍ਰਿਤ ਪਾਵੈ।

ਜਦੋਂ ਗੁਰੂ ਅੰਗਦ ਦੇਵ ਜੀ ਨੂੰ ਪਤਾ ਲਗਾ, ਉਹਨਾਂ ਭਾਈ ਅਮਰਦਾਸ ਨੂੰ ਸਦ ਕੇ ਕਿਹਾ। ਤੁਹਾਨੂੰ ਆਪਣਾ ਦਿਲ ਵਡਾ ਕਰਨਾ ਚਾਹੀਦਾ ਹੈ। ਮਾੜਿਆਂ ਨਾਲ ਚੰਗੇ ਹੋ ਕੇ ਵਰਤਨਾ ਅਪਰਾਧੀਆਂ ਨੂੰ ਮਾਫ ਕਰਨਾ ਅ਼ਤੇ ਉਨ੍ਹਾਂ ਨੂੰ ਸਿਧੇ ਰਸਤੇ ਪਾਉਣਾ ਸਿਖੀ ਹੈ। ਅਗੋਂ ਐਸੀ ਗੱਲ ਨਾ ਕਰਨੀ। ਅਤੇ ਲੋਕਾਂ ਨੂੰ ਕਿਹਾ ਤੁਸਾਂ ਪਾਪ ਕੀਤਾ ਹੈ। ਪਸਚਾਤਾਪ ਕਰੋ ਤੱਪੇ ਲਈ ਅਰਦਾਸ ਕਰੋ ਕਿ ਉਸ ਦੀ ਆਤਮਾ ਸੁਖੀ ਹੋਵੇ। ਪਿੰਡ ਵਾਸੀਆਂ ਅਜੇਹਾ ਹੀ ਕੀਤਾ।

ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਜਨਮਸਾਖੀ ਭਾਈ ਪੈੜੇ ਮੋਖੇ ਪਾਸੋਂ ਗੁਰਮੁਖੀ ਅਖਰਾਂ ਵਿਚ ਲਿਖਵਾਈ। ਗੁਰਬਾਣੀ ਤੇ ਗੁਰ ਇਤਿਹਾਸ ਦੀ ਸੰਭਾਲ ਪਹਿਲਾਂ ਪਹਿਲਾਂ ਆਪ ਨੇ ਕੀਤੀ।

ਜਦੋਂ ਜੋਤੀ ਜੋਤ ਸਮਾਣ ਦਾ ਵੇਲਾ ਆਇਆ ਤਾਂ ਗੁਰੂ ਅੰਗਦ ਦੇਵ ਜੀ ਨੇ ਬਾਬਾ ਬੁਢਾ ਜੀ ਨੂੰ ਕੋਲ ਸੱਦ ਕੇ ਪੰਜ ਪੈਸੇ ਤੇ ਨਰੇਲ ਰਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦ਼ਾ ਮਥਾ ਟੇਕਿਆ ਤੇ ਬਾਬਾ ਬੁਢਾ ਜੀ ਪਾਸੋਂ ਗੁਰਿਆਈ ਦੈਂਾ ਤਿਲਕ ਲਵਾਇਆ। ਚੇਤ ਸੁਦੀ ੪ ਸੰਮਤ ੧੬੦੯ ਨੂੰ ਕੁਲ ਅਠਤਾਲੀ ਸਾਲ ਦੀ ਉਮਰ ਵਿਚ ੨੯ ਮਾਰਚ ਸੰਨ ੧੫੫੨ ਨੂੰ ਗੁਰ ਪੁਰੀ ਸਿਧਾਰੇ।

# ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ

| | |
|---|---|
| ਅਵਤਾਰ ਧਾਰਿਆ | ਵੈਸਾਖ ਸੁਦੀ ੧੪ ਸੰਮਤ ੧੫੩੬<br>੫ ਮਈ ਸੰਨ ੧੪੭੯ ਈਸਵੀ |
| ਪਿਤਾ | ਸ੍ਰੀ ਤੇਜ ਭਾਨ ਜੀ ਭੱਲੇ ਖਤਰੀ |
| ਮਾਤਾ | ਸ੍ਰੀ ਮਾਤਾ ਸੁਲਖਣੀ ਜੀ |
| ਪ੍ਰਕਾਸ਼ ਸਥਾਨ | ਬਾਸਰ ਕੇ, ਜਿਲਾ ਅੰਮ੍ਰਿਤਸਰ (ਪੰਜਾਬ) |
| ਵਿਵਾਹ | ਮਾਤਾ ਰਾਮ ਕੌਰ ਜੀ ਨਾਲ ਸੰਮਤ ੧੫੫੯, ਪਿੰਡ ਸਨਖੱਤਰਾ ਸ੍ਰੀ ਦੇਵੀ ਚੰਦ ਬਹਿਲ ਖਤਰੀ ਦੀ ਧੀ। |
| ਗੱਦੀ ਨਸ਼ੀਨੀ | ਚੇਤ ਸੁਦੀ ੪ ਸੰਮਤ ੧੬੦੯ ਬਿਕਰਮੀ<br>੨੯ ਮਾਰਚ ਸੰਨ ੧੫੫੨ ਈਸਵੀ |
| ਸੰਤਾਨ | ਦੋ ਪੁਤਰ-ਸ੍ਰੀ ਮੋਹਨ ਜੀ ਤੇ ਮੋਹਰੀ ਜੀ, ਦੋ ਪੁਤ੍ਰੀਆਂ-ਬੀਬੀ ਦਾਨੀ ਜੀ, ਬੀਬੀ ਭਾਨੀ ਜੀ |
| ਬਾਣੀ | ਸ੍ਰੀ ਗ੍ਰੰਥ ਸਾਹਿਬ ਵਿਚ ਦਰਜ ੧੭ ਰਾਗਾਂ ਵਿਚ ੮੬੯ ਸ਼ਬਦ ਤੇ ਸਲੋਕ। ਅਨੰਦ, ਸੋਹਿਲੇ ਤੇ ਪੱਟੀ ਪ੍ਰਮੁਖ ਰਚਨਾਵਾਂ ਹਨ। |
| ਸਿਖੀ ਦਾ ਪਰਚਾਰ | ਗੁਰੂ ਅਮਰਦਾਸ ਜੀ ਨੇ ਬਾਈ ਸਾਲ ਸਿਖੀ ਦਾ ਪਰਚਾਰ ਗੋਇੰਦਵਾਲ ਵਿਖੇ ਅਪਣਾ ਕੇਂਦਰ ਬਣਾ ਕੇ ਕੀਤਾ। |
| ਵਿਸ਼ੇਸ਼ | ਤਕਰੀਬਨ ਪੌਣੀ ਸਦੀ ਤਕ ਤੀਰਥ ਰਟਨ ਤੇ ਜਪ ਤਪ ਕਰਦੇ ਰਹੇ। ਪਰੰਤੂ ਜੀਵਨ ਦੀ ਅਸਲੀ ਸੋਧ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੰਗਤ ਉਪਰੰਤ ਹੀ ਪ੍ਰਾਪਤ ਹੋਈ। |
| ਜੋਤੀ ਜੋਤ | ਭਾਦਰੋਂ ਸੁਦੀ ੧੫ ਸੰਮਤ ੧੬੩੧ ਬਿਕਰਮੀ ੧ ਸਤੰਬਰ ਸੰਨ ੧੫੭੪ ਗੋਇੰਦਵਾਲ ਸਾਹਿਬ। |

# ਜੀਵਨ ਝਲਕ

ਭਾਈ ਅਮਰਦਾਸ ਜੀ ਧਰਮ ਦੀ ਕਿਰਤ, ਦਾਨ ਪੁੰਨ, ਜਪ ਤਪ ਤੇ ਸੰਤ ਸੇਵਾ ਕਰਨ ਵਾਲੇ ਸਨ। ਆਪ ੧੯ ਵੇਰ ਗੰਗਾ ਦੀ ਯਾਤਰਾ ਕਰਨ ਗਏ। ਵੀਹਵੀਂ ਵਾਰ ਯਾਤਰਾ ਤੋਂ ਵਾਪਸ ਆਉਂਦਿਆਂ ਨੂੰ ਇਕ ਬ੍ਰਹਮਚਾਰੀ ਮਿਲਿਆ ਉਸ ਆਪ ਪਾਸੋਂ ਪੁੱਛਿਆ: ਆਪ ਦਾ ਗੁਰੂ ਕੌਣ ਹੈ? ਸ੍ਰੀ ਗੁਰੂ ਅਮਰਦਾਸ ਜੀ ਨੇ ਉਤਰ ਦਿਤਾ, "ਅਜੇ ਤੀਕ ਕੋਈ ਗੁਰੂ ਧਾਰਨ ਨਹੀਂ ਕੀਤਾ"।

ਇਹ ਸੁਣ ਕੇ ਉਹ ਬ੍ਰਹਮਚਾਰੀ ਕਹਿਣ ਲਗਾ, "ਉਹੋ! ਤਾਂ ਤੇ ਮੈਂ ਨਿਗੁਰੇ ਦੇ ਹਥੋਂ ਖਾਂਦਾ ਪੀਂਦਾ ਰਿਹਾ ਹਾਂ, ਮੇਰੇ ਸਾਰੇ ਵਰਤ ਨੇਮ ਇਸ਼ਨਾਨ, ਧਰਮ, ਕਰਮ ਨਾਸ ਹੋ ਗਏ। ਨਿਗੁਰੇ ਦਾ ਦਰਸ਼ਨ ਬੁਰਾ।" ਇਹ ਕਹਿਕੇ ਬ੍ਰਹਮਚਾਰੀ ਚਲਾ ਗਿਆ। ਇਸ ਗਲ ਦਾ ਸ੍ਰੀ ਅਮਰ ਦਾਸ ਜੀ ਉਤੇ ਬਹੁਤ ਡੂੰਘਾ ਅਸਰ ਹੋਇਆ। ਉਨਾਂ ਦੇ ਮਨ ਵਿਚ ਗੁਰੂ ਧਾਰਨ ਦੀ ਇਛਾ ਪੈਦਾ ਹੋ ਗਈ। ਆਪ ਕਈ ਸੰਤਾਂ ਸਾਧੂਆਂ ਨੂੰ ਮਿਲੇ। ਪਰ ਕਿਸੇ ਤੋਂ ਵੀ ਤਸਲੀ ਨਾ ਹੋਈ ਜਿਸ ਕਰਕੇ ਕੋਈ ਪ੍ਰਾਪਤੀ ਨਾ ਹੋਈ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਭਾਈ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਇਕ ਦਿਨ ਅੰਮ੍ਰਿਤ ਵੇਲੇ ਉਹ ਨਾਲੇ ਦੁਧ ਰਿੜਕ ਰਹੀ ਸੀ, ਨਾਲੇ ਗੁਰਬਾਣੀ ਦਾ ਪਾਠ ਕਰ ਰਹੀ ਸੀ। ਭਾਈ ਅਮਰਦਾਸ ਜੀ ਗੁਰਬਾਣੀ ਦਾ ਪਾਠ ਧਿਆਨ ਨਾਲ ਸੁਣਨ ਲਗ ਪਏ। ਉਨ੍ਹਾਂ ਦੇ ਮਨ ਉਪਰ ਗੁਰਬਾਣੀ ਦਾ ਡੂੰਘਾ ਅਸਰ ਹੋਇਆ। ਦਿਲ ਵਿਚ ਖਿਚ ਪਈ ਤੇ ਭਾਵਨਾ ਪੈਦਾ ਹੋਈ ਕਿ ਜਿਸ ਮਹਾਂ-ਪੁਰਸ਼ ਦੀ ਇਹ ਬਾਣੀ ਹੈ ਉਸਦੇ ਦਰਸ਼ਨ ਕਰੀਏ। ਉਨ੍ਹਾਂ ਬੀਬੀ ਅਮਰੋ ਨੂੰ ਪੁੱਛਿਆ - ਤਾਂ ਉਸਨੇ ਦਸਿਆ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀ ਹੈ। ਆਪ ਜਾਣਦੇ ਹੀ ਹੋ ਕਿ ਉਨਾਂ ਦੀ ਗੱਦੀ ਉਤੇ ਅਜ ਕਲ ਮੇਰੇ ਪਿਤਾ ਜੀ ਬਿਰਾਜਮਾਨ ਹਨ।

ਇਹ ਸੁਣ ਕੇ ਉਨਾਂ ਨੇ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਦਾ ਫੈਸਲਾ ਕੀਤਾ। ਬੀਬੀ ਅਮਰੋ ਨੂੰ ਨਾਲ ਲੈ ਕੇ ਖਡੂਰ ਸਾਹਿਬ ਪੁਜੇ। ਦਰਸ਼ਨ ਕੀਤਾ, ਚਰਨੀ ਲਗੇ ਤੇ ਸਿਖੀ ਦੀ ਦਾਤ ਪ੍ਰਾਪਤ ਕੀਤੀ। ਆਪ ਦੀ ਉਮਰ ਉਸ ਵੇਲੇ ੬੧-੬੨ ਵਰੇ ਦੀ ਸੀ ਤੇ ਗੁਰੂ ਅੰਗਦ ਦੇਵ ਜੀ ਦੀ ੩੬ ਵਰ੍ਹੇ ਦੀ ਸੀ।

ਭਾਈ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਬੜੇ ਪ੍ਰੇਮ ਤੇ ਸਤਿਕਾਰ ਨਾਲ ਸੇਵਾ ਕੀਤੀ। ਦਸਦੇ ਹਨ: ਭਾਈ ਅਮਰ ਦਾਸ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅਸ਼ਨਾਨ ਕਰਨ ਵਾਸਤੇ ਢਾਈ ਤਿਨ ਕੋਹ ਦੂਰ ਤੋਂ ਬਿਆਸਾ ਤੋਂ ਜਲ ਸਿਰ ਤੇ ਚੁਕ ਕੇ ਲਿਆ ਕੇ ਅਸ਼ਨਾਨ ਕਰਾਂਦੇ ਸਨ। ਇਕ ਦਿਨ ਦੀ ਗਲ ਹੈ ਜਲ ਲੈਣ ਗਏ। ਸਿਆਲ ਦੇ ਦਿਨ ਸਨ। ਜੋਰ ਦਾ ਮੀਂਹ ਪੈ ਰਿਹਾ ਸੀ। ਹਨੇਰੀ ਰਾਤ ਸੀ।

ਮੀਂਹ ਦਾ ਜ਼ੋਰ, ਬਿਰਧ ਸਰੀਰ, ਮੋਢੇ ਉਤੇ ਜਲ ਦੀ ਗਾਗਰ, ਢਾਈ ਤਿੰਨ ਕੋਹ ਦੀ ਵਾਟ ਅਤੇ ਰਾਹ ਵਿਚ ਚਿਕੜ ਤੇ ਤਿਲਕਣ, ਪਿੰਡ ਤਾਂਈ ਪਹੁੰਚਣ ਤੀਕ ਸਾਰੇ ਪਾਣੀ ਹੀ ਪਾਣੀ ਹੋ ਗਿਆ ਸੀ। ਰਾਹ ਦਾ ਪਤਾ ਨ ਲਗਾ। ਰਾਹ ਦੇ ਲਾਗੇ ਜੁਲਾਹਿਆਂ ਦਾ ਘਰ ਸੀ। ਉਧਰ ਚਲੇ ਗਏ। ਖਡੀ ਦੇ ਕਿੱਲੇ ਦਾ ਠੇਡਾ ਲਗਾ, ਆਪ ਖਡੀ ਦੇ ਟੋਏ ਵਿਚ ਜਾ ਪਏ। ਪਰ ਸਿਰ ਤੋਂ ਗਾਗਰ ਡੁਲਣ ਨਾ ਦਿਤੀ। ਖੜਾਕ ਸੁਣ ਕੇ ਜੁਲਾਹੇ ਨੇ ਜੁਲਾਹੀ ਨੂੰ ਕਿਹਾ: ਕੋਈ ਖਡੀ ਵਿਚ ਡਿਗਾ ਜਾਪਦਾ ਹੈ। ਪਤਾ ਨਹੀਂ ਕੌਣ ਹੈ। ਜੁਲਾਹੀ ਨੇ ਜਵਾਬ ਦਿਤਾ- ਹੋਣਾ ਏ ਅਮਰੂ ਨਿਥਾਵਾਂ। ਜਿਸ ਨੂੰ ਨਾ ਦਿਨੇ ਚੈਨ ਅਤੇ ਨਾ ਰਾਤ ਨੂੰ ਆਰਾਮ। ਜੁਲਾਹੀ ਦੇ ਬੋਲ ਭਾਈ ਅਮਰਦਾਸ ਜੀ ਦੇ ਕੰਨੀ ਪਏ ਤਾਂ ਸਹਿਜ ਭਾ ਜਬਾਨੋ ਨਿਕਲ ਗਿਆ "ਕਮਲੀ"।

ਇਹ ਆਖ ਕੇ ਭਾਈ ਅਮਰਦਾਸ ਜੀ ਗੁਰੂ ਜੀ ਦੇ ਨਿਵਾਸ ਅਸਥਾਨ ਤੇ ਜਾ ਪੁਜੇ। ਦਿਨ ਚੜੇ ਗੁਰੂ ਜੀ ਨੇ ਉਨਾਂ ਪਾਸੋਂ ਰਾਹ ਵਿਚ ਵਾਪਰੀ ਘਟਨਾ ਦਾ ਹਾਲ ਪੁਛਿਆ। ਉਨ੍ਹਾਂ ਬੇਨਤੀ ਕੀਤੀ : ਆਪ ਸਭ ਕੁਝ ਜਾਣਦੇ ਹੋ, ਮੈਂ ਕੀ ਦਸਾਂ। ਇੰਨੇ ਨੂੰ ਜੁਲਾਹਿਆ ਆ ਗਿਆ। ਉਸ ਨੇ ਸਾਰੀ ਗੱਲ ਦਸੀ ਅਤੇ ਕਿਹਾ, ਜੁਲਾਹੀ ਉਦੋਂ ਦੀ ਕਮਲੀ ਹੋ ਗਈ ਹੈ। ਉਸ ਨੇ ਬੜੀ ਭਾਰੀ ਭੁਲ ਕੀਤੀ ਹੈ, ਉਸ ਨੂੰ ਬਖਸ਼ੋ।

ਗੁਰੂ ਜੀ ਬੋਲੇ, ਤੇਰੀ ਜੁਲਾਹੀ ਨੇ ਭਾਈ ਅਮਰਦਾਸ ਦੀ ਬੜੀ ਬੇਅਦਬੀ ਕੀਤੀ ਹੈ। ਇਹ ਤਾਂ ਨਿਥਾਵਿਆਂ ਦਾ ਥਾਂ ਹੈ, ਨਿਪੌਤਿਆਂ ਦੀ ਪਤ ਹੈ, ਨਿਓਟਿਆਂ ਦੀ ਓਟ ਹੈ, ਨਿਆਸਰਿਆਂ ਦਾ ਆਸਰਾ ਹੈ, ਨਿਗਤਿਆਂ ਦੀ ਗਤ ਹੈ, ਨਿਧਿਰਿਆਂ ਦੀ ਧਿਰ ਹੈ ਨਿਮਾਣਿਆਂ ਦਾ ਮਾਣ ਹੈ। ਏਦਾਂ ਦੇ ਵਰ ਦਿਤੇ ਤੇ ਜੁਲਾਹੇ ਨੂੰ ਕਿਹਾ ਕਿ ਜਾ ਤੇਰੀ ਜੁਲਾਹੀ ਨੂੰ ਬਖਸ਼ਿਆ।

**ਸੇਵਾ ਥਾਇ ਪਈ:**

ਇਸ ਤੋਂ ਕੁਝ ਚਿਰ ਮਗਰੋਂ ਗੋਂਦੇ ਮਰਵਾਹੇ ਦੀ ਬੇਨਤੀ ਮਨ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭਾਈ ਅਮਰਦਾਸ ਜੀ ਨੂੰ ਗੋਂਦੇ ਦੇ ਨਾਲ ਜਾ ਕੇ ਬਿਆਸ ਦੇ ਪਾਸ ਨਗਰੀ ਵਸਾਉਣ ਦੀ ਆਗਿਆ ਕੀਤੀ। ਉਹ ਨਗਰੀ ਸੰਮਤ ੧੬੦੬ ਵਿਚ ਵਸਾਈ ਗਈ ਤੇ ਉਸ ਦਾ ਨਾਮ ਗੋਇੰਦਵਾਲ ਰਖਿਆ।

ਆਪਣੀ ਸਚ ਖੰਡ ਵਾਪਸੀ ਦਾ ਸਮਾ ਪੁਜਾ ਜਾਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਚੇਤ ਸੁਦੀ ੪ ਸੰਮਤ ੧੬੦੯ ਬਿਕਰਮੀ ਸੰਨ ੧੫੫੨ ਈਸਵੀ ਨੂੰ ਸੰਗਤਾਂ ਦੇ ਸਾਹਮਣੇ ਭਾਈ ਅਮਰ ਦਾਸ ਜੀ ਅਗੇ ਪੰਜ ਪੈਸੇ ਤੇ ਨਰੇਲ ਰਖ ਕੇ ਮਥਾ ਟੇਕਿਆ ਤੇ ਬਾਬਾ ਬੁਢਾ ਜੀ ਪਾਸੋਂ ਗੁਰਿਆਈ ਦਾ ਤਿਲਕ ਲਵਾਇਆ।

ਫੇਰ ਗੁਰੂ ਜੀ ਦੀ ਆਗਿਆ ਅਨੁਸਾਰ ਸਾਰੀ ਸੰਗਤ ਨੇ ਸ੍ਰੀ ਗੁਰੂ ਅਮਰਦਾਸ ਜੀ ਅਗੇ ਮਥਾ ਟੇਕਿਆ। ਪਰ ਦੋਵਾਂ ਪੁਤਰਾਂ ਦਾਸੂ ਜੀ ਅਤੇ ਦਾਤੂ ਜੀ ਨੇ ਅਜੇਹਾ ਨ ਕੀਤਾ। ਉਹ ਗੁਸੇ ਸਨ ਕਿ ਗੱਦੀ ਸਾਨੂੰ ਕਿਉਂ ਨਹੀਂ ਮਿਲੀ। ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਆਗਿਆ ਕੀਤੀ ਕਿ ਤੁਸਾਂ ਗੋਇੰਦਵਾਲ ਜਾ ਟਿਕਨਾ।

ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤ ਸਮਾਣ ਤੋਂ ਬਾਦ ਗੁਰੂ ਅਮਰਦਾਸ ਜੀ ਗੋਇੰਦਵਾਲ ਜਾ ਟਿਕੇ। ਸੰਗਤਾਂ ਦੀ ਆਂਵਾਜਾਈ ਕਾਫੀ ਹੋ ਗਈ। ਅਤੁਟ ਲੰਗਰ ਵਰਤਣ ਲਗਾ। ਉਧਰ ਖਡੂਰ ਵਿਖੇ ਦਾਸੂ ਜੀ ਗੁਰੂ ਬਣ ਬੈਠੇ। ਪਰ ਸੰਗਤਾਂ ਨੇ ਪਰਵਾਨ ਨ ਕੀਤਾ। ਉਸਨੇ ਗੁਰੂ ਜੀ ਪਾਸ ਪੁਜ ਕੇ ਆਪਣੀ ਭੁਲ ਦੀ ਮਾਫੀ ਮੰਗੀ। ਪਰ ਦਾਤੂ ਜੀ ਵਿਰੋਧ ਵਿਚ ਡਟੇ ਰਹੇ। ਉਹ ਗੁਰੂ ਜੀ ਦਾ ਜਸ ਵੇਖ ਤੇ ਸੁਣ ਕੇ ਜਰ ਨਾ ਸਕੇ। ਇਕ ਦਿਨ ਕਰੋਧ ਨਾਲ ਭਰੇ ਗੋਂਦਵਾਲ ਗੁਰੂ ਅਮਰ ਦਾਸ ਜੀ ਪਾਸ ਪਹੁੰਚੇ। ਦੀਵਾਨ ਲਗਾ ਸੀ। ਗੁਰੂ ਜੀ ਆਪਣੇ ਸਿੰਘਾਸਨ ਤੇ ਬਿਰਾਜਮਾਨ ਸਨ। ਦਾਤੂ ਜੀ ਨੇ ਕਰੋਧ ਨਾਲ ਗੁਰੂ ਜੀ ਨੂੰ ਕਿਹਾ। ਗਦੀ ਪੁਤਾਂ ਦਾ ਹੱਕ ਹੈ ਨਾ ਕਿ ਸੇਵਕਾਂ ਦਾ। ਗਦੀ ਛਡ ਕੇ ਏਥੋਂ ਤੁਰਦੇ ਹੋਵੋ। ਇਹ ਆਖ ਕੇ ਦਾਤੂ ਨੇ ਗੁਰੂ ਜੀ ਦੇ ਲਕ ਵਿਚ ਜੋਰ ਦੀ ਲਤ ਮਾਰੀ। ਆਪ ਜੀ ਸਿੰਘਾਸਨ ਤੋਂ ਥੱਲੇ ਡਿਗ ਪਏ। ਪਰ ਛੇਤੀ ਨਾਲ ਉਠ ਕੇ ਦਾਤੂ ਜੀ ਦੇ ਚਰਨ ਘੁਟਣ ਲਗ ਪਏ। ਆਖਣ ਲਗੇ, ਮੇਰਾ ਬਿਰਧ ਸਰੀਰ ਸਖਤ ਹੈ। ਆਪ ਦੇ ਚਰਨ ਕੋਮਲ ਹਨ। ਇਨ੍ਹਾਂ ਨੂੰ ਸਟ ਲਗੀ ਹੋਵੇਗੀ।

ਦਾਤੂ ਜੀ ਨੂੰ ਸ਼ਾਂਤ ਕਰਨ ਲਈ ਗੁਰੂ ਜੀ ਬਾਹਰ ਚਲੇ ਗਏ। ਬਾਸਰਕੇ ਪਹੁੰਚ ਕੇ ਪਿੰਡੋਂ ਬਾਹਰ ਇਕ ਕੋਠੇ ਵਿਚ ਬੈਠ ਕੇ ਭਜਨ ਕਰਨ ਲਗ ਪਏ। ਬਾਹਰ ਬੂਹੇ ਉਤੇ ਇਹ ਹੁਕਮ ਲਿਖਵਾ ਦਿਤਾ ਜਿਹੜਾ ਬੂਹਾਂ ਖੋਲ੍ਹੇਗਾ ਉਹ ਸਿਖ ਨਹੀ। ਉਹ ਚੌਰਾਸੀ ਵਿਚ ਪਵੇਗਾ। ਆਪ ਦੇ ਅਲੋਪ ਹੋ ਜਾਣ ਦੀ ਸੰਗਤਾਂ ਵਿਚ ਬੜੀ ਘਬਰਾਹਟ ਹੋਈ। ਬਾਬਾ ਬੁਢਾ ਜੀ ਨੇ ਭਾਲ ਸ਼ੁਰੂ ਕੀਤੀ। ਜਿਸ ਘੋੜੀ ਉਤੇ ਗੁਰੂ ਜੀ ਸਵਾਰੀ ਕਰਿਆ ਕਰਦੇ ਸਨ। ਉਸ ਨੂੰ ਖੁਲਿਆਂ ਛੱਡ ਦਿਤਾ ਅਤੇ ਸੰਗਤਾਂ ਉਸ ਦੇ ਮਗਰ ਤੁਰ ਪਈਆਂ। ਘੋੜੀ ਉਸ ਕੋਠੇ ਦੇ ਬੂਹੇ ਅਗੇ ਜਾ ਖੜੋਤੀ ਜਿਥੇ ਗੁਰੂ ਜੀ ਸਮਾਧੀ ਲਾਈ ਬੈਠੇ ਸਨ। ਬੂਹੇ ਉਤੇ ਲਿਖਿਆ ਹੁਕਮ ਪੜ ਕੇ ਬਾਬਾ ਬੁਢਾ ਜੀ ਨੇ ਪਿਛਲੀ ਕੰਧ ਨੂੰ ਸੰਨ੍ਹ ਲਾਈ ਤੇ ਅੰਦਰ ਜਾ ਕੇ ਗੁਰੂ ਜੀ ਦੇ ਚਰਨਾਂ ਤੇ ਮਥਾ ਟੇਕਿਆ। ਅਤੇ ਬੇਨਤੀ ਕੀਤੀ ਸੰਗਤਾਂ ਨੂੰ ਦਰਸ਼ਨ ਦੇਵੋ। ਗੁਰੂ ਜੀ ਬਾਹਰ ਆਏ ਤੇ ਸੰਗਤਾਂ ਨਾਲ ਵਾਪਸ ਗੋਇੰਦਵਾਲ ਚਲੇ ਗਏ।

ਉਸ ਥਾਂ ਤੇ ਗੁਰਦਵਾਰਾ ਸੰਨ੍ਹ ਸਾਹਿਬ ਬਣਿਆ ਹੋਇਆ ਹੈ। ਏਥੇ ਹਰ ਸਾਲ ਪਹਿਲੇ ਸਰਾਧ ਨੂੰ ਬੜਾ ਭਾਰੀ ਮੇਲਾ ਲਗਦਾ ਹੈ।

ਗੁਰੂ ਅਮਰਦਾਸ ਜੀ ਨੇ ਸਿਖਾਂ ਨੂੰ ਸਮਾਜਕ ਰਸਮਾਂ ਰੀਤਾਂ ਤੇ ਵਹਿਮਾਂ ਭਰਮਾਂ ਵਿਚੋਂ ਕਢਣ ਦਾ ਯਤਨ ਕੀਤਾ। ਜਾਤ ਪਾਤ ਤੇ ਊਚ ਨੀਚ ਵਲ ਗੁਰੂ ਜੀ ਨੇ ਖਾਸ ਧਿਆਨ ਦਿਤਾ। ਜਿਹੜੇ ਲੋਕ ਇਨ੍ਹਾਂ ਰਵਾਜਾ ਵਿਚ ਫਸੇ ਹੋਣ ਕਰਕੇ ਲੰਗਰ ਵਿਚੋਂ ਪ੍ਰਸਾਦਾ ਨਹੀਂ ਸਨ ਛਕਦੇ ਉਹਨਾਂ ਲਈ ਹੁਕਮ ਦਿਤਾ ਜੋ ਵੀ ਦਰਸ਼ਨ ਲਈ ਆਵੇ ਪਹਿਲਾਂ ਲੰਗਰ ਵਿਚੋਂ ਪ੍ਰਸਾਦਾ ਛਕੇ।

ਅਕਬਰ ਬਾਦਸ਼ਾਹ, ਹਰੀ ਪੁਰ ਦੇ ਰਾਜੇ ਅਤੇ ਰਾਣੀ ਨੇ ਵੀ ਸੰਗਤ ਵਿਚ ਬੈਠ ਕੇ ਲੰਗਰ ਚੋਂ ਪ੍ਰਸ਼ਾਦਾ ਛਕਿਆ ਤਾਂ ਦਰਸ਼ਨ ਕਰਨ ਦਾ ਹੁਕਮ ਹੋਇਆ।

ਗੁਰੂ ਜੀ ਨੇ ਜਾਤ ਪਾਤ ਤੇ ਊਚ ਨੀਚ ਦੇ ਭਰਮ ਨੂੰ ਤੋੜਨ ਵਾਸਤੇ ਹੀ ਆਪਣੀ ਸਪੁਤਰੀ ਬੀਬੀ ਦਾਨੀ ਜੀ ਦਾ ਵਿਵਾਹ ਸ੍ਰੀ ਰਾਮਾ ਨਾਮੇ ਸਧਾਰਨ ਸਿਖ ਨਾਲ ਕੀਤਾ ਅਤੇ ਬੀਬੀ ਭਾਨੀ ਦਾ ਘੁੰਙਣੀਆਂ ਵੇਚਣ ਵਾਲੇ ਯਤੀਮ ਮੁੰਡੇ ਸ੍ਰੀ ਜੇਠਾ ਜੀ ਨਾਲ ਕੀਤਾ।

ਪਿਛੋਂ ਸ੍ਰੀ ਜੇਠਾ ਜੀ ਦਾ ਨਾਮ ਗੁਰੂ ਜੀ ਨੇ ਸ੍ਰੀ ਰਾਮਦਾਸ ਜੀ ਰਖਿਆ, ਸ੍ਰੀ ਜੇਠਾ ਜੀ (ਰਾਮਦਾਸ ਜੀ) ਨੇ ਆਪਣੀ ਪ੍ਰੇਮ-ਸੇਵਾ ਤੇ ਭਗਤੀ ਨਾਲ ਗੁਰੂ ਜੀ ਨੂੰ ਅਜੇਹਾ ਖੁਸ਼ ਕੀਤਾ ਕਿ ਉਨ੍ਹਾਂ ਨੇ ਇਨ੍ਹਾਂ ਨੂੰ ਆਪਣੇ ਮਗਰੋਂ ਗੁਰਿਆਈ ਦੀ ਜੁਮੇਵਾਰੀ ਲਈ ਚੁਣਿਆ।

ਦੇਸ ਵਿਚ ਚਿਰਾਂ ਤੋਂ ਤੁਰੀ ਆ ਰਹੀ ਸਤੀ ਦੀ ਰਸਮ ਨੂੰ ਬੰਦ ਕਰਨ ਲਈ ਅਵਾਜ਼ ਬੁਲੰਦ ਕੀਤੀ ਤੇ ਖਾਸ ਧਿਆਨ ਦਿਤਾ। ਆਪ ਜੀ ਨੇ ਤੀਵੀਆਂ ਨੂੰ ਘੁੰਡ ਕਢਣ ਤੋਂ ਵੀ ਮਨ੍ਹੇ ਕੀਤਾ।

ਸਿਖਾਂ ਤੇ ਆਮ ਜਨਤਾ ਦੇ ਸੁਖ ਆਰਾਮ ਲਈ ਗੋਇੰਦ ਵਾਲ ਵਿਖੇ ਬਾਉਲੀ ਬਣਵਾਈ। ਇਹ ਸੰਮਤ ੧੬੧੬ ਤੋਂ ਸ਼ੁਰੂ ਕੀਤੀ ਜੋ ਲਗਾਤਾਰ ਪੰਜ ਸਾਲ ਬਣਦੀ ਰਹੀ ਤੇ ੧੬੨੧ ਵਿਚ ਸੰਪੂਰਣ ਹੋਈ। ਇਸ ਬਾਉਲੀ ਦੀਆਂ ੮੪ ਪੌੜੀਆਂ ਹਨ।

ਗੁਰੂ ਜੀ ਨੇ ਵਿਸਾਖੀ ਦਾ ਮੇਲਾ ੧੬੨੪ ਤੋਂ ਸ਼ੁਰੂ ਕੀਤਾ। ਮਗਰੋਂ ਵਿਸਾਖੀ ਸਿਖਾਂ ਦਾ ਕੌਮੀ ਤਿਉਹਾਰ ਬਣ ਗਿਆ। ਗੁਰੂ ਜੀ ਨੇ ਸਿਖੀ ਦੇ ਪਰਚਾਰ ਕਰਨ ਲਈ ੨੨ ਮੰਜੀਆਂ ਦੀ ਸਥਾਪਨਾ ਕੀਤੀ।

ਗੁਰੂ ਜੀ ਦੇ ਦੋ ਪੁਤਰ ਸਨ। ਇਨ੍ਹਾਂ ਵਿਚੋਂ ਗੁਰਗੱਦੀ ਦੀਆਂ ਜ਼ਿੰਮੇਵਾਰੀਆਂ ਸੰਭਾਲਣ ਜੋਗਾ ਕੋਈ ਵੀ ਸਾਬਤ ਨ ਹੋਇਆ। ਸ੍ਰੀ ਰਾਮਦਾਸ ਜੀ (ਜੇਠਾ ਜੀ) ਜਿਨਾਂ ਨਾਲ ਬੀਬੀ ਭਾਨੀ ਜੀ ਵਿਆਹੀ ਹੋਈ ਸੀ, ਹਰ ਪਰੀਖਿਆ ਵਿਚੋਂ ਪੂਰੇ ਨਿਕਲੇ। ਭਾਦਰੋਂ ਸੁਦੀ ੧੫ ਸੰਮਤ ੧੬੩੧ ਮੁਤਾਬਿਕ ਪਹਿਲੀ ਸਤੰਬਰ ਸਨ ੧੫੭੪ ਨੂੰ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਅਗੇ ਪੰਜ ਪੈਸੇ ਤੇ ਨਰੇਲ ਰਖ ਕੇ ਮਥਾ ਟੇਕਿਆ ਅਤੇ ਬਾਬਾ ਬੁਢਾ ਜੀ ਪਾਸੋਂ ਗੁਰਿਆਈ ਦਾ ਤਿਲਕ ਲਵਾਇਆ ਅਤੇ ਆਪ ਜੋਤੀ ਜੋਤ ਸਮਾ ਗਏ।

# ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ

| | |
|---|---|
| *ਅਵਤਾਰ ਧਾਰਿਆ* | ਕਤਕ ਵਦੀ ੨ ਸੰਮਤ ੧੫੯੧ ਬਿਕ੍ਰਮੀ ਮੁਤਾਬਿਕ ੨੪ ਸਤੰਬਰ ਸੰਨ ੧੫੩੪ ਈਸਵੀ |
| *ਪਿਤਾ* | ਸ੍ਰੀ ਹਰਿਦਾਸ ਜੀ ਸੋਢੀ ਖਤਰੀ |
| *ਮਾਤਾ* | ਮਾਤਾ ਦਿਆ ਕੌਰ ਜੀ |
| *ਪ੍ਰਕਾਸ਼ ਸਥਾਨ* | ਚੂਨਾ ਮੰਡੀ-ਲਾਹੌਰ (ਪਾਕਿਸਤਾਨ) |
| *ਵਿਵਾਹ* | ਬੀਬੀ ਭਾਨੀ ਜੀ ਨਾਲ ਸੰਮਤ ੧੬੧੦ ਵਿਚ (ਸਪੁਤਰੀ ਸ੍ਰੀ ਗੁਰੂ ਅਮਰ ਦਾਸ ਜੀ) |
| *ਸੰਤਾਨ* | ਤਿੰਨ ਪੁੱਤਰ—ਸ੍ਰੀ ਪ੍ਰਿਥੀ ਚੰਦ ਜੀ, ਸ੍ਰੀ ਮਹਾਂ ਦੇਵ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ। |
| *ਗੱਦੀ ਨਸ਼ੀਨੀ* | ਭਾਦਰੋਂ ਸੁਦੀ ੧੫ ਸੰਮਤ ੧੬੩੧ ਬਿਕ੍ਰਮੀ ਮੁਤਾਬਿਕ ੧ ਸਤੰਬਰ ਸੰਨ ੧੫੭੪ ਈਸਵੀ। |
| *ਬਾਣੀ* | ਸ੍ਰੀ ਗ੍ਰੰਥ ਸਾਹਿਬ ਵਿਚ ਦਰਜ ੩੦ ਰਾਗਾਂ ਵਿਚ ੬੩੫ ਸ਼ਬਦ, ਪਉੜੀਆਂ ਤੇ ਸਲੋਕਾਂ ਸਮੇਤ ਸੋਹਿਲੇ, ਘੋੜੀਆਂ, ਕਰਹਲੇ, ਸੋਲਹੇ ਤੇ ਛੰਤ, ੮ ਵਾਰਾਂ, ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠ, ਬਿਲਾਵਲ, ਸਾਰੰਗ ਤੇ ਕਾਨੜਾ। |
| *ਜੋਤੀ ਜੋਤ* | ਭਾਦਰੋਂ ਸੁਦੀ ੩ ਸੰਮਤ ੧੬੩੮, ਮੁਤਾਬਿਕ ੧ ਸਤੰਬਰ ਸੰਨ ੧੫੮੧ ਗੋਇੰਦਵਾਲ। |

# ਜੀਵਨ ਝਲਕ

ਆਪ ਜੀ ਦਾ ਪਹਿਲਾ ਨਾਮ ਜੇਠਾ ਸੀ, ਅਜੇ ਛੋਟੀ ਉਮਰ ਦੇ ਸਨ। ਪਹਿਲਾਂ ਮਾਤਾ ਜੀ ਫਿਰ ਪਿਤਾ ਜੀ ਗੁਜਰ ਗਏ ਅਤੇ ਆਪ ਯਤੀਮ ਹੋ ਗਏ। ਬਾਸਰਕੇ ਪਿੰਡ ਆਪਣੀ ਨਾਨੀ ਜੀ ਕੋਲ ਰਹੇ। ਗਰੀਬੀ ਦੇ ਕਾਰਨ ਛੋਟੀ ਉਮਰ ਵਿਚ ਹੀ ਆਪ ਘੁੰਙਣੀਆਂ ਵੇਚਨ ਲਗ ਪਏ। ਜਦੋਂ ਸਿਆਣੀ ਉਮਰ ਦੇ ਹੋਏ ਤਾਂ ਆਪ ਗੋਇੰਦਵਾਲ ਗੁਰੂ ਅਮਰਦਾਸ ਜੀ· ਦੀ ਸ਼ਰਨ ਚਲੇ ਗਏ। ਇਕ ਦਿਨ ਮਾਤਾ ਰਾਮ ਕੌਰ ਜੀ ਨੇ ਗੁਰੂ ਅਮਰਦਾਸ ਜੀ ਨੂੰ ਬੀਬੀ ਭਾਨੀ ਲਈ ਵਰ ਭਾਲਣ ਲਈ ਕਿਹਾ। ਸ੍ਰੀ ਜੇਠਾ ਜੀ ਆਪਣਾ ਗੁਜ਼ਾਰਾ ਘੁੰਙਣੀਆਂ ਵੇਚ ਕੇ ਹੀ ਕਰਦੇ ਸਨ ਅਤੇ ਵਿਹਲੇ ਵਕਤ ਵਿਚ ਸੰਗਤਾਂ ਦੀ ਸੇਵਾ ਵੀ ਕਰਦੇ ਸਨ। ਜਦੋਂ ਮਾਤਾ ਰਾਮ ਕੌਰ ਨੇ ਸ੍ਰੀ ਗੁਰੂ ਅਮਰ ਦਾਸ ਜੀ ਨੂੰ ਵਰ ਭਾਲ ਕਰਨ ਲਈ ਕਿਹਾ ਤਾਂ ਸ੍ਰੀ ਜੇਠਾ ਜੀ ਘੁੰਙਣੀਆਂ ਵੇਚਦੇ ਵੇਚਦੇ ਉਥੇ ਆ ਗਏ। ਮਾਤਾ ਜੀ ਨੇ ਕਿਹਾ ਕਿ ਵਰ ਇਸ ਕਾਕੇ ਜਿਹਾ ਹੋਵੇ। ਗੁਰੂ ਅਮਰ ਦਾਸ ਜੀ ਕਿਹਾ ਕਿ ਇਸ ਜਿਹਾ ਤਾਂ ਇਹੋ ਹੀ ਹੈ। ਬਸ ਗਰੀਬੀ ਦੀ ਹਾਲਤ ਦੀ ਪਰਵਾਹ ਨਾ ਕਰਦੇ ਹੋਏ ਸਾਕ ਕਰ ਦਿਤਾ ਅਤੇ ਥੋੜੇ ਦਿਨਾਂ ਮਗਰੋਂ ੨੨ ਫਗਣ ਸੰਮਤ ੧੬੧੦ ਨੂੰ ਬੀਬੀ ਭਾਨੀ ਦਾ ਵਿਆਹ ਕਰ ਦਿਤਾ।

○ ਇਕ ਵੇਰ ਦੋਵਾਂ ਜਵਾਈਆਂ ਨੂੰ ਥੜ੍ਹੇ ਬਣਾਉਣ ਦਾ ਹੁਕਮ ਦਿਤਾ। ਦੋਹਾਂ ਨੇ ਥੜ੍ਹੇ ਬਨਾਏ। ਪਰ ਗੁਰੂ ਜੀ ਨੇ ਵੇਖ ਕੇ ਕਿਹਾ ਠੀਕ ਨਹੀਂ। ਫਿਰ ਬਣਾਓ। ਦੂਜੀ ਵਾਰੀ ਫਿਰ ਬਣਾਏ ਫਿਰ ਗੁਰੂ ਜੀ ਨੇ ਕਿਹਾ ਠੀਕ ਨਹੀਂ। ਤੀਜੀ ਵਾਰੀ ਫਿਰ ਬਣਾਏ। ਫਿਰ ਢਾਹੁਣ ਦਾ ਹੁਕਮ ਦੇ ਦਿਤਾ। ਭਾਈ ਰਾਮਾ ਜੀ ਨੇ ਕਿਹਾ, ਮੈਥੋਂ ਤਾਂ ਇਸ ਤੋਂ ਚੰਗਾ ਥੜਾ ਨਹੀਂ ਜੇ ਬਣ ਸਕਦਾ। ਪਰ ਸ੍ਰੀ ਰਾਮਦਾਸ ਜੀ ਥੜਾ ਢਾਹ ਕੇ ਫਿਰ ਬਨਾਉਣ ਲਗ ਪਏ। ਇਸ ਤਰਾਂ ਆਪ ਚੁਪ ਕੀਤੇ ਹੁਕਮ ਮੰਨਣ ਦੀ ਪ੍ਰੀਖਿਆ ਵਿਚ ਸਫਲ ਹੋਏ।

○ ਗੁਰੂ ਅਮਰਦਾਸ ਜੀ ਨੇ ਹੁਕਮ ਕੀਤਾ ਸਰੋਵਰ ਬਣਾਓ ਤੇ ਪਿੰਡ ਵਸਾਓ। ਸੰਮਤ ੧੬੨੭ ਸ੍ਰੀ ਰਾਮ ਦਾਸ ਜੀ ਨੇ ਪਹਿਲਾਂ ਸੰਤੋਖ ਸਰ ਦੀ ਖੁਦਾਈ ਆਰੰਭੀ। ਇਸ ਸਰੋਵਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੪੫ ਵਿਚ ਪੂਰਾ ਕੀਤਾ।

○ ਸੰਮਤ ੧੬੩੧ ਵਿਚ ਆਪ ਨੇ ਨਗਰ ਦੀ ਨੀਂਹ ਰਖੀ। ਇਸ ਦਾ ਨਾਂ ਗੁਰੂ ਕਾ ਚੱਕ ਰਖਿਆ। ਆਪਣੇ ਰਹਿਣ ਲਈ ਆਪ ਨੇ ਮਕਾਨ ਬਣਵਾਇਆ। ਜੋ ਗੁਰੂ ਮਹਿਲ ਕਰਕੇ ਪਰਸਿਧ ਹੈ। ਮਗਰੋਂ ਗੁਰੂ ਅਰਜਨ ਦੇਵ ਜੀ ਨੇ ਇਸ ਦਾ

ਨਾਮ 'ਚਕ ਰਾਮਦਾਸ' ਜਾਂ 'ਰਾਮਦਾਸ ਪੁਰਾ' ਰਖਿਆ। ਕੁਝ ਚਿਰ ਮਗਰੋਂ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਰਾਮਦਾਸ ਜੀ ਨੂੰ ਗੋਇੰਦਵਾਲ ਸਦ ਕੇ ਭਾਦ੍ਰੋ ਸੁਦੀ ੧੫ ਅਸੂ ਮਹੀਨੇ ਦੀ ਸੰਗਰਾਂਦ ਨੂੰ ਪੰਜ ਪੈਸੇ ਤੇ ਨਰੇਲ ਰਖ ਕੇ ਮਥਾ ਟੇਕਿਆ ਤੇ ਬਾਬਾ ਬੁਢਾ ਜੀ ਪਾਸੋਂ ਗੁਰਿਆਈ ਦਾ ਤਿਲਕ ਲਵਾਇਆ ਅਤੇ ਆਪ ਕੁਝ ਦਿਨਾਂ ਮਗਰੋਂ ਜੋਤੀ ਜੋਤ ਸਮਾ ਗਏ।

ਗੁਰਿਆਈ ਮਿਲਣ ਤੋਂ ਬਾਦ ਗੁਰੂ ਰਾਮਦਾਸ ਜੀ ਪਰਵਾਰ ਸਮੇਤ ਗੁਰੂ ਕੇ ਚਕ ਆ ਗਏ। ਆਪ ਨੇ ਥਾਂ ਥਾਂ ਤੋਂ ੫੨ ਜਾਤਾਂ ਦੇ ਵਖ ਵਖ ਬੰਦੇ ਮੰਗਵਾ ਕੇ ਏਥੇ ਵਸਾਏ। ਇਹ ਲੋਕ ਦਸਤਕਾਰੀ ਹੁਨਰ ਤੇ ਬਪਾਰ ਦੇ ਜਾਣੂ ਸਨ ਅਤੇ ਧਨ ਤੇ ਪੈਦਾਵਾਰ ਵਧਾਉਣ ਦੇ ਢੰਗ ਜਾਣਦੇ ਸਨ।

੧੬੩੪ ਵਿਚ ਆਪ ਨੇ ਦੁਖਭੰਜਣੀ ਬੇਰੀ ਦੇ ਕੋਲ ਇਕ ਤਾਲ ਖੁਦਵਾਇਆ। ਜਿਸ ਨੂੰ ਮਗਰੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪੂਰਣ ਕੀਤਾ। ਸ੍ਰੀ ਗੁਰੂ ਰਾਮਦਾਸ ਜੀ ਨੇ ਮਸੰਦਾਂ ਦੀ ਸਥਾਪਨਾ ਕੀਤੀ।

ਇਕ ਵਾਰੀ ਬਾਬਾ ਸ੍ਰੀ ਚੰਦ ਜੀ ਜੋ ਗੁਰੂ ਨਾਨਕ ਦੇਵ ਜੀ ਦੇ ਵਡੇ ਸਪੁਤਰ ਸਨ ਤੇ ਉਦਾਸੀ ਮਤ ਦੇ ਮੋਢੀ ਸਨ ਗੁਰੂ ਜੀ ਨੂੰ ਮਿਲਣ ਆਏ। ਗੁਰੂ ਜੀ ਨੇ ਉਨ੍ਹਾਂ ਦਾ ਬੜਾ ਆਦਰ ਕੀਤਾ।

ਬਚਨ ਬਿਲਾਸ ਕਰਦਿਆਂ ਬਾਬਾ ਸ੍ਰੀ ਚੰਦ ਜੀ ਨੇ ਕਿਹਾ, ਏਡੀ ਵਡੀ ਦਾਹੜੀ ਕਿਉਂ ਵਧਾਈ ਹੋਈ ਜੇ। ਸ੍ਰੀ ਗੁਰੂ ਰਾਮਦਾਸ ਜੀ ਨੇ ਉਤਰ ਦਿਤਾ ਆਪ ਜਿਹੇ ਮਹਾਂਪੁਰਸ਼ਾਂ ਦੇ ਚਰਨ ਝਾੜਨ ਵਾਸਤੇ। ਇਹ ਕਹਿ ਕੇ ਆਪਣੀ ਦਾੜ੍ਹੀ ਨਾਲ ਬਾਬਾ ਜੀ ਦੇ ਚਰਨ ਝਾੜਨ ਲਗ ਪਏ। ਬਾਬਾ ਸ੍ਰੀ ਚੰਦ ਨੇ ਕਿਹਾ। ਇਨ੍ਹਾਂ ਗੁਣਾਂ ਦਾ ਸਦਕਾ ਹੀ ਤੁਸਾਂ ਗੁਰਗੱਦੀ ਪਰਾਪਤ ਕੀਤੀ ਹੈ। ਅਸੀ ਖਾਲੀ ਰਹਿ ਗਏ।

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਤਿੰਨਾਂ ਪੁਤਰਾਂ ਵਿਚੋਂ ਤੀਜੇ ਪੁਤਰ ਸ੍ਰੀ ਅਰਜਨ ਦੇਵ ਜੀ ਨੂੰ ਗੱਦੀ ਦੇ ਲਾਇਕ ਸਮਝਿਆ ਤੇ ਭਾਦ੍ਰੋ ਸੁਦੀ ੩ ਸੰਮਤ ੧੬੩੮ ਮੁਤਾਬਿਕ ਪਹਿਲੀ ਸਤੰਬਰ ਸੰਨ ੧੫੮੧ ਨੂੰ ਪੰਜ ਪੈਸੇ ਨਰੇਲ ਰਖ ਕੇ ਮਥਾ ਟੇਕਿਆ ਅਤੇ ਉਸੇ ਦਿਨ ਆਪ ਜੋਤੀ ਜੋਤ ਸਮਾ ਗਏ।

ਪ੍ਰਿਥੀ ਚੰਦ ਨੂੰ ਇਹ ਫੈਸਲਾ ਪਸੰਦ ਨਾ ਆਇਆ। ਉਹ ਆਖਦਾ ਸੀ- ਮੈਂ ਵਡਾ ਪੁਤਰ ਸਾਂ ਗਦੀ ਦਾ ਮੇਰਾ ਹੱਕ ਸੀ। ਉਸ ਗੁਰੂ ਜੀ ਨਾਲ ਝਗੜਾ ਵੀ ਕੀਤਾ। ਗੁਰੂ ਜੀ ਨੇ ਉਸਨੂੰ ਬੜਾ ਸਮਝਾਇਆ ਪਰ ਉਹ ਨਾ ਸਮਝਿਆ ਤੇ ਆਪਣੀ ਹਰਕਤ ਤੋਂ ਬਾਜ ਨ ਆਇਆ। ਪੂਰੇ ਸਤ ਸਾਲ ਸਿਖੀ ਪਰਚਾਰ ਕਰਨ ਉਪਰੰਤ ੧ ਸਤੰਬਰ ਸੰਨ ੧੫੮੧ ਈਸਵੀ ਨੂੰ ਗੋਇੰਦਵਾਲ ਵਿਖੇ ਚੋਲਾ ਛਡ ਗਏ।

# ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ

| | |
|---|---|
| ਅਵਤਾਰ ਧਾਰਿਆ | ਵਿਸਾਖ ਸੁਦੀ ੭ ਸੰਮਤ ੧੬੨੦ ਬਿਕ੍ਰਮੀ ੧੫ ਅਪ੍ਰੈਲ ਸੰਨ ੧੫੬੩ ਈਸਵੀ |
| ਪਿਤਾ | ਸ੍ਰੀ ਗੁਰੂ ਰਾਮ ਦਾਸ ਜੀ |
| ਮਾਤਾ | ਮਾਤਾ ਭਾਨੀ ਜੀ |
| ਪ੍ਰਕਾਸ਼ ਸਥਾਨ | ਗੋਇੰਦਵਾਲ (ਜਿਲਾ ਅੰਮ੍ਰਿਤਸਰ) |
| ਵਿਵਾਹ | ੧. ਮਾਤਾ ਰਾਮ ਕੌਰ - ਦੇਵੀ ਚੰਦ ਬਹਿਲ ਖਤਰੀ ਦੀ ਸਪੁਤਰੀ<br>੨. ਮਾਤਾ ਗੰਗਾ ਜੀ ਨਾਲ ਸੰਮਤ ੧੬੩੬ ਬਿਕ੍ਰਮੀ ਮਉ ਪਿੰਡ (ਤਸੀਲ ਫਲੌਰ) (ਜਿਲਾ ਜਲੰਧਰ) ਨਿਵਾਸੀ ਸ੍ਰੀ ਕਿਸ਼ਨ ਚੰਦ ਦੀ ਸਪੁਤਰੀ ਨਾਲ। |
| ਸੰਤਾਨ | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੨੧ ਹਾੜ ਸੰਮਤ ੧੬੫੨ |
| ਗੱਦੀ-ਨਸ਼ੀਨੀ | ਭਾਦ੍ਰੋਂ ਸੁਦੀ ੩ ਸੰਮਤ ੧੬੩੮ ਬਿਕ੍ਰਮੀ ਮੁਤਾਬਿਕ ੧ ਸਤੰਬਰ ਸੰਨ ੧੫੮੧ ਈਸਵੀ |
| ਬਾਣੀ | ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਦਰਜ ੨੨੧੬ ਸ਼ਬਦ ੩੦ ਰਾਗਾਂ ਵਿਚ, ਸ੍ਰੀ ਗ੍ਰੰਥ ਸਾਹਿਬ ਦੀ ਸੰਪਾਦਨਾ ਵੀ ਆਪ ਨੇ ਹੀ ਕੀਤੀ। ਸੁਖਮਨੀ ਸਾਹਿਬ, ਬਾਰਾ ਮਾਂਹ ਮਾਝ, ਥਿਤੀ, ਬਾਵਨ ਅਖਰੀ, ਗਾਥਾ, ਫੁਨਹੇ, ਚੌਬੋਲੇ, ਪਹਿਰੇ, ਸੋਲਹੇ, ਸਲੋਕ ਸਹਸ ਕ੍ਰਿਤੀ ਤੇ ਵਾਰਾਂ ਤੇ ਸਲੋਕ- ਵਾਰਾਂ ਤੇ ਵਧੀਕ। |
| ਸ਼ਹੀਦ ਕੀਤੇ ਗਏ | ਜੇਠ ਸੁਦੀ ਚੌਥ ਸੰਮਤ ੧੬੬੩ ਬਿਕ੍ਰਮੀ ਮੁਤਾਬਿਕ ੩੦ ਮਈ ਸੰਨ ੧੬੦੬ ਈਸਵੀ |

# ਜੀਵਨ ਝਲਕ

ਆਪ ਜੀ ਨੇ ਗ੍ਰੰਥ ਸਾਹਿਬ ਸ੍ਰੀ ਰਾਮ ਸਰ ਦੇ ਕੰਢੇ ਸੰਮਤ ੧੬੬੦ ਵਿਚ ਲਿਖਾਉਣਾ ਸ਼ੁਰੂ ਕੀਤਾ ਅਤੇ ਭਾਦੋਂ ਸੁਦੀ ੧ ਸੰਮਤ ੧੬੬੧ ਨੂੰ ਹਰਿਮੰਦਰ ਸਾਹਿਬ ਵਿਚ ਅਸਥਾਪਨ ਕੀਤਾ ਅਤੇ ਬਾਬਾ ਬੁਢਾ ਜੀ ਪਹਿਲੇ ਗ੍ਰੰਥੀ ਥਾਪੇ।

ਸ੍ਰੀ ਅੰਮ੍ਰਿਤਸਰ ਸਰੋਵਰ ਦੇ ਵਿਚਾਲੇ ਪਵਿਤ੍ਰ ਹਰਿਮੰਦਰ ਦੀ ਰਚਨਾ ਕੀਤੀ- ਅਤੇ ਇਸ ਦੀ ਨੀਂਹ ਸਮੇ ਦੇ ਮਹਾਨ ਧਾਰਮਿਕ ਵਿਅਕਤੀ ਸਾਈਂ ਮੀਆਂ ਮੀਰ ਜੀ ਪਾਸੋਂ ਰਖਵਾਈ। ਹਰਿਮੰਦਰ ਸਾਹਿਬ ਦੇ ਚਾਰ ਦਰਵਾਜੇ ਰਖਵਾਏ ਗਏ। ਜੋ ਇਸ ਗਲ ਦਾ ਪ੍ਰਮਾਣ ਹਨ ਕਿ ਚਾਰੇ ਵਰਨ ਇਹਨਾਂ ਦਰਵਾਜਿਆਂ ਰਾਹੀਂ ਅੰਦਰ ਆ ਸਕਦੇ ਹਨ। ਉਪਦੇਸ਼ ਸਭ ਲਈ ਇਕੋ ਜਿਹਾ ਸਾਂਝਾ ਹੈ :

*"ਖਤ੍ਰੀ ਬ੍ਰਾਹਮਣ ਸੂਦ ਵੈਸ਼ ਉਪਦੇਸ਼ ਚਹੁ ਵਰਨਾ ਕਉ ਸਾਝਾ।।"*

ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਗੁਰੂ ਅਰਜਨ ਦੇਵ ਜੀ ਗੁਰੂ ਕੇ ਚਕ (ਅੰਮ੍ਰਿਤਸਰ) ਆ ਗਏ। ਗੁਰੂ ਜੀ ਨੇ ਮਕਾਨਾਂ ਤੇ ਜਮੀਨ ਦੀ ਸਾਰੀ ਆਮਦਨ ਪ੍ਰਿਥੀ ਚੰਦ ਅਤੇ ਸ੍ਰੀ ਮਹਾਦੇਵ ਦੇ ਨਾਂ ਕਰਾ ਦਿਤੀ। ਪਰ ਪ੍ਰਿਥੀ ਚੰਦ ਫਿਰ ਵੀ ਸੰਤੁਸ਼ਟ ਨਾ ਹੋਇਆ। ਉਸ ਨੇ ਕਾਫੀ ਕੁਝ ਸ੍ਰੀ ਗੁਰੂ ਜੀ ਦੇ ਖਿਲਾਫ ਕੀਤਾ ਪਰ ਗੁਰੂ ਜੀ ਪ੍ਰਿਥੀ ਚੰਦ ਦੇ ਪੁਤਰ ਮੇਹਰਬਾਨ ਨੂੰ ਪੁੱਤਾਂ ਵਾਂਗ ਪਾਲਦੇ ਰਹੇ। ਫਿਰ ਵੀ ਪ੍ਰਿਥੀ ਚੰਦ ਆਪਣੇ ਚੰਦਰੇ ਵਤੀਰੇ ਤੋਂ ਬਾਜ ਨਾ ਆਇਆ। ਉਸ ਤੋਂ ਪਰੇ ਰਹਿਣ ਦੇ ਖਿਆਲ ਨਾਲ ਗੁਰੂ ਜੀ ਕੁਝ ਚਿਰ ਅੰਮ੍ਰਿਤਸਰ ਛਡ ਕੇ ਵਡਾਲੀ ਚਲੇ ਗਏ। ਉਥੇ ਆਪ ਤਿਨ ਸਾਲ ਦੇ ਕਰੀਬ ਰਹੇ। ਉਥੇ ਹੀ ਹਾੜ ਵਦੀ ੭ ਸੰਮਤ ੧੬੫੨ ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਅਵਤਾਰ ਹੋਇਆ। ਪ੍ਰਿਥੀ ਚੰਦ ਅਤੇ ਉਸ ਦੀ ਘਰ ਵਾਲੀ ਕਰਮੋ ਨੂੰ ਬੜਾ ਦੁਖ ਹੋਇਆ। ਕਰਮੋ ਨੇ ਇਕ ਦਾਈ ਤੇ ਖਡਾਵੀ ਪਾਸੋਂ ਸਾਹਿਬਜਾਦੇ ਨੂੰ ਜ਼ਹਿਰ ਦਿਵਾਉਣ ਦਾ ਜਤਨ ਕੀਤਾ। ਪਰ ਜਿਸ ਨੂੰ ਆਪ ਅਕਾਲ ਪੁਰਖ ਰਖੇ ਉਸ ਨੂੰ ਕੌਣ ਮਾਰੇ। ਦੂਜੀ ਵਾਰੀ ਉਨ੍ਹਾਂ ਨੂੰ ਸਪੇਰੇ ਪਾਸੋਂ ਸਪ ਲੜਾਉਣ ਦਾ ਜਤਨ ਕੀਤਾ। ਪਰ ਕਰਤਾਰ ਨੇ ਹਥ ਦੇ ਕੇ ਰਖ ਲਿਆ। ਪ੍ਰਿਥੀ ਚੰਦ ਨੇ ਦਿਲੀ ਜਾ ਕੇ ਗੁਰਗਦੀ ਬਾਰੇ ਦਾਹਵਾ ਕੀਤਾ ਕਿ ਇਹ ਮੇਰਾ ਹਕ ਸੀ ਮੈਨੂੰ ਦਿਵਾਈ ਜਾਵੇ। ਅਕਬਰ ਬਾਦਸ਼ਾਹ ਨੇ ਸਾਰੀ ਗਲ ਸੁਣੀ ਤੇ ਵੀਚਾਰ ਕਰਨ ਮਗਰੋਂ ਇਹ ਫੈਸਲਾ ਦਿਤਾ ਕਿ ਹਕੂਮਤ ਕਿਸੇ ਨੂੰ ਗੁਰੂ ਨਹੀ ਬਣਾ ਸਕਦੀ। ਲੋਕਾਂ ਨੂੰ ਮਜਬੂਰ ਨਹੀਂ ਕਰ ਸਕਦੀ ਕਿ ਫਲਾਨੇ ਬੰਦੇ ਨੂੰ ਗੁਰੂ ਮੰਨੋ ਤੇ ਫਲਾਨੇ ਨੂੰ ਨਾ ਮੰਨੋ। ਅਰਜੀ ਖਾਰਜ ਕਰ ਦਿਤੀ। ਪ੍ਰਿਥੀ ਚੰਦ ਫਿਰ ਵੀ ਗੁਰੂ ਜੀ ਨਾਲ ਸ਼ਰੀਕਾ ਕਰਦਾ ਰਿਹਾ। ਇਸ ਪਰਕਾਰ ਹੋਰ ਵੀ ਕਾਫੀ ਕੁਝ ਕੀਤਾ। ਜਦੋਂ ਹਰਿ ਪਾਸਿਓਂ ਨਿਸਫਲ ਰਿਹਾ ਗੁਰੂ ਜੀ ਦੀ ਬਰਾਬਰੀ ਨ ਕਰ ਸਕਿਆ ਤਾਂ ਮੂੰਹ ਦੀ ਖਾ ਕੇ ਬਹਿ ਗਿਆ।

ਗੁਰੂ ਗੱਦੀ ਦੀ ਜ਼ੁੰਮੇਵਾਰੀ ਸੰਭਾਲਦਿਆਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਂਝੇ ਉਸਾਰੂ ਕੰਮਾਂ ਨੂੰ ਸੰਪੂਰਨ ਕੀਤਾ।

ਤਰਨ ਤਾਰਨ, ਕਰਤਾਰਪੁਰ ਨਗਰ ਵਸਾਏ। ਅੰਮ੍ਰਿਤਸਰ ਵਿਖੇ ਸੰਤੋਖਸਰ, ਤਰਨ ਤਾਰਨ ਵਿਖੇ ਸਰੋਵਰ, ਛੇਹਰਟੇ ਵਿਖੇ ਖੂਹ ਅਤੇ ਲਾਹੌਰ ਵਿਖੇ ਬਾਉਲੀ ਆਦਿ ਦੀ ਰਚਨਾ ਕੀਤੀ।

| | |
|---|---|
| ਅੰਮ੍ਰਿਤ ਦਾ ਸਰੋਵਰ ਪਕਾ ਬਣਾਇਆ | ਸੰਮਤ ੧੬੪੩ |
| ਸੰਤੋਖਸਰ ਮੁਕੰਮਲ ਕੀਤਾ | ਸੰਮਤ ੧੬੪੫ |
| ਹਰਿਮੰਦਰ ਸਾਹਿਬ ਦੀ ਨੀਂਹ ਰਖੀ | ਸੰਮਤ ੧੬੪੫ |
| ਤਰਨ ਤਾਰਨ ਤਾਲ ਬਣਵਾਇਆ | ਸੰਮਤ ੧੬੪੭ |
| ਕਰਤਾਰਪੁਰ (ਜਲੰਧਰ) | ਸੰਮਤ ੧੬੫੧ |
| ਤਰਨ ਤਾਰਨ ਸ਼ਹਿਰ | ਸੰਮਤ ੧੬੫੩ |
| ਛਿਹਰਟਾ ਸਾਹਿਬ | ਸੰਮਤ ੧੬੫੪ |
| ਬਾਉਲੀ ਸਾਹਿਬ (ਲਾਹੌਰ) | ਸੰਮਤ ੧੬੫੬ |
| ਰਾਮ ਸਰ (ਅੰਮ੍ਰਿਤਸਰ) | ਸੰਮਤ ੧੬੫੯-੧੬੬੦ |
| ਗੁਰੂ ਕਾ ਬਾਗ ਜਿਲਾ ਅੰਮ੍ਰਿਤਸਰ | |

ਗੁਰੂ ਜੀ ਨੇ ਕਾਰ ਭੇਟ ਬਾਰੇ ਦਸਵੰਧ ਦੀ ਮਰਯਾਦਾ ਬਧੀ। ਆਗਿਆ ਕੀਤੀ ਕਿ ਹਰੇਕ ਸਿਖ ਆਪਣੀ ਕਮਾਈ ਦਾ ਦਸਵਾਂ ਹਿੱਸਾ ਗੁਰੂ ਨਮਿਤ ਅਰਪਨ ਕਰੇ।

ਜਿਲਾ ਗੁਰਦਾਸ ਪੁਰ ਤਸੀਲ ਬਟਾਲਾ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਹਰਿ ਗੋਬਿੰਦ ਦੇ ਅਵਤਾਰ ਧਾਰਨ ਦੀ ਖੁਸ਼ੀ ਵਿਚ ਸੰਮਤ ੧੬੫੪ ਦੇ ਕਰੀਬ ਦਰਿਆ ਬਿਆਸ ਦੇ ਕੰਢੇ ਇਕ ਨਗਰ ਵਸਾਇਆ ਜਿਸ ਦਾ ਨਾਮ ਸ੍ਰੀ ਗੋਬਿੰਦ ਪੁਰ ਰਖਿਆ। ਮਗਰੋਂ ਇਸ ਦਾ ਨਾਮ ਹਰਿਗੋਬਿੰਦ ਪੁਰਾ ਪੈ ਗਿਆ।

ਗੁਰੂ ਅਰਜਨ ਦੇਵ ਜੀ ਨੇ ਪਹਿਲੇ ਸਤਿਗੁਰੂ ਜੀ ਦੀ ਬਾਣੀ ਭਾਈ ਮਨਸੁਖ ਪਾਸੋਂ, ਦੂਜੀ ਪਾਤਸ਼ਾਹੀ ਜੀ ਦੀ ਬਾਣੀ ਭਾਈ ਪੈੜੇ ਮੋਖੇ ਪਾਸੋਂ, ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਜਿਹੜੀ ਕਿ ਸੈਂਚੀਆਂ ਦੇ ਰੂਪ ਵਿਚ ਸੀ ਉਨਾਂ ਦੇ ਸਾਹਿਬਜਾਦੇ ਬਾਬਾ ਮੋਹਣ ਜੀ ਪਾਸੋਂ ਅਤੇ ਚੌਥੇ ਪਾਤਸ਼ਾਹ ਜੀ ਦੀ ਬਾਣੀ ਵੀ ਇਕਠੀ ਕੀਤੀ ਤੇ ਕੁਝ ਹੋਰ ਸਿੱਖਾਂ ਪਾਸੋਂ ਵੀ ਮਿਲੀ, ਜਿਸ ਨੂੰ ਇਕਠਿਆਂ ਕਰ ਕੇ ਗੁਰੂ ਜੀ ਨੇ ਵਿਚ ਆਪਣੀ ਬਾਣੀ ਵੀ ਪਾਈ ਤੇ ਇਸ ਨੂੰ ਤਰਤੀਬ ਦੇਣ ਤੇ ਲਿਖਵਾਉਣ ਦਾ ਕੰਮ ਸ੍ਰੀ ਰਾਮ ਸਰ ਦੇ ਕਿਨਾਰੇ ਸ਼ੁਰੂ ਕੀਤਾ ਸੰਮਤ ੧੬੬੦ ਵਿਚ, ਜੋ ੧੬੬੧ ਵਿਚ ਸੰਪੂਰਨ ਹੋਇਆ, ਲਿਖਣ ਦਾ ਮਾਨ ਭਾਈ ਗੁਰਦਾਸ ਨੂੰ ਦਿਤਾ।

ਗ੍ਰੰਥ ਸਾਹਿਬ ਦੀ ਇਹ ਬੀੜ ਕਰਤਾਰ ਪੁਰ ਵਿਚ ਧੀਰ ਮਲੀਏ ਸੋਢੀਆਂ ਪਾਸ ਹੈ। ਇਸ ਦਾ ਇਕ ਉਤਾਰਾ ਭਾਈ ਬੰਨੋ ਮਾਂਗਟ ਨਿਵਾਸੀ ਨੇ ਕੀਤਾ। ਇਸ ਵਿਚ ਉਸ ਨੇ ਆਪਣੀ ਮਰਜੀ ਦੇ ਅਧੀਨ ਕੁਝ ਬਾਣੀ ਵਾਧੂ ਪਾ ਦਿਤੀ। ਗੁਰੂ ਜੀ ਨੇ ਇਹ ਬੀੜ ਪ੍ਰਵਾਨ ਨਾ ਕੀਤੀ ਤੇ ਇਸ ਨੂੰ ਖਾਰੀ ਬੀੜ ਕਿਹਾ।

ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ 'ਦੋਹਿਤਾ ਬਾਣੀ ਦਾ ਬੋਹਿਥਾ' ਦਾ ਵਰ ਦਿਤਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਣੀ ਰਚ ਕੇ ਤੇ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਕੇ ਉਸ ਵਰ ਨੂੰ ਸੱਚਾ ਸਾਬਤ ਕੀਤਾ। ਸ੍ਰੀ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਹੋਰ ਸਭਨਾਂ ਦੀ ਬਾਣੀ ਨਾਲੋਂ ਵਧੀਕ ਬਾਣੀ ਹੈ।

ਪਿਛੇ ਦਸਿਆ ਗਿਆ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਵਡੇ ਭਰਾ ਪ੍ਰਿਥੀ ਚੰਦ ਨੇ ਪਹਿਲਾਂ ਆਪਣੇ ਪਿਤਾ ਸ੍ਰੀ ਗੁਰੂ ਰਾਮ ਦਾਸ ਜੀ ਨਾਲ ਝਗੜਾ ਕੀਤਾ ਤੇ ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਿਰੋਧਤਾ ਤੇ ਡਟ ਗਿਆ। ਇਸ ਤੋਂ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਿਥੀ ਚੰਦ ਦਾ ਨਾਂ ਮੀਣਾ ਰਖਿਆ।

ਸਮੇਂ ਦੀ ਜਹਾਂਗੀਰ ਦੀ ਹਕੂਮਤ ਸਿਖੀ ਦੇ ਪ੍ਰਚਾਰ ਅਤੇ ਗੁਰੂ ਜੀ ਦੀ ਦਿਨੋ ਦਿਨ ਵਧ ਰਹੀ ਮਹਿਮਾ ਨੂੰ ਬਰਦਾਸ਼ਤ ਨ ਕਰ ਸਕੀ। ਖੁਸਰੋ ਦੀ ਬਗਾਵਤ ਸਮੇ ਉਸਨੂੰ ਅਸ਼ੀਰਵਾਦ ਦੇਣ ਦੇ ਦੋਸ਼ ਵਿਚ ਆਪ ਜੀ ਨੂੰ ਬੰਦੀ ਬਣਾਕੇ ਸਖਤ ਤਸੀਹੇ ਦਿਤੇ ਗਏ। ਜੇਠ ਦੀ ਲੂੰਹਦੀ ਗਰਮੀ ਵਿਚ ਆਪ ਜੀ ਨੂੰ ਉਬਲਦੀਆਂ ਦੇਗਾਂ ਵਿਚ ਬਿਠਾਇਆ ਗਿਆ। ਤਤੀ ਤਵੀ ਤੇ ਬਿਠਾ ਕੇ ਉਪਰੋਂ ਤਤੀ ਰੇਤ ਦੇ ਕੜਛੇ ਪਾਏ ਗਏ।

ਇਕ ਵਾਰੀ ਜਦੋਂ ਚੰਦੂ ਦੀ ਧੀ ਦਾ ਸਾਕ ਗੁਰੂ ਹਰਿਗੋਬਿੰਦ ਵਲ ਕੀਤਾ ਤਾਂ ਚੰਦੂ ਨੇ ਪਰੋਹਤ ਨੂੰ ਆਖਿਆ ਕਿ ਉਸ ਨੇ ਚੁਬਾਰੇ ਦੀ ਇਟ ਮੋਰੀ ਨੂੰ ਲਾ ਦਿਤੀ ਹੈ। ਦਿਲੀ ਦੀ ਸੰਗਤ ਨੂੰ ਇਸ ਗਲ ਦਾ ਪਤਾ ਲਗਾ ਤਾਂ ਉਹਨਾਂ ਨੇ ਇਸ ਗਲ ਤੋਂ ਨਾਰਾਜ ਹੋ ਕੇ ਗੁਰੂ ਅਰਜਨ ਦੇਵ ਜੀ ਪਾਸ ਅਰਜ ਕੀਤੀ ਕਿ ਗੁਰੂ ਹਰਿਗੋਬਿੰਦ ਸਾਹਿਬ ਵਾਸਤੇ ਚੰਦੂ ਦੀ ਧੀ ਦਾ ਸਾਕ ਨਹੀ ਲੈਣਾ ਚਾਹੀਦਾ। ਗੁਰੂ ਅਰਜਨ ਦੇਵ ਜੀ ਨੇ ਸੰਗਤ ਦੇ ਫੈਸਲੇ ਤੇ ਸਹੀ ਪਾ ਕੇ ਉਹਨਾਂ ਸਿਖਾਂ ਨੂੰ ਦਿਤੇ ਮਾਣ ਵਿਚ ਫਰਕ ਨਹੀਂ ਪੈਣ ਦਿਤਾ। ਭਾਵੇਂ ਉਹਨਾਂ ਨੂੰ ਅੰਤ ਵਿਚ ਸ਼ਹੀਦ ਵੀ ਹੋਣਾ ਪਿਆ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਮੁਖ ਕਾਰਨਾਂ ਵਿਚ ਇਕ ਇਹ ਵੀ ਸੀ।

# ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਜੀ

| | |
|---|---|
| *ਅਵਤਾਰ ਧਾਰਿਆ* | ਹਾੜ ਵਦੀ ੬ ਸੰਮਤ ੧੬੫੨ ਬਿਕਰਮੀ ਮੁਤਾਬਿਕ ੧੪ ਜੂਨ ਸੰਨ ੧੫੯੫ ਈਸਵੀ |
| *ਪਿਤਾ* | ਸ੍ਰੀ ਗੁਰੂ ਅਰਜਨ ਦੇਵ ਜੀ |
| *ਮਾਤਾ* | ਮਾਤਾ ਗੰਗਾ ਜੀ |
| *ਪ੍ਰਕਾਸ਼ ਅਸਥਾਨ* | ਗੁਰੂ ਕੀ ਵਡਾਲੀ ਜਿਲਾ ਅੰਮ੍ਰਿਤਸਰ। |
| *ਵਿਵਾਹ* | ੧ ਸ੍ਰੀ ਦਮੋਦਰੀ ਜੀ ਨਾਲ ਸੰਮਤ ੧੬੬੧ ਵਿਚ ਡਲਾ ਨਿਵਾਸੀ ਭਾਈ ਨਰਾਇਣ ਦਾਸ ਜੀ ਦੀ ਸਪੁਤਰੀ।<br>੨ ਸ੍ਰੀ ਨਾਨਕੀ ਜੀ ਨਾਲ ਸੰਮਤ ੧੬੭੦, ਬਕਾਲਾ ਨਿਵਾਸੀ ਭਾਈ ਹਰੀ ਚੰਦ ਜੀ ਦੀ ਸਪੁਤਰੀ।<br>੩ ਸ੍ਰੀ ਮਹਾਂਦੇਵੀ ਜੀ ਨਾਲ ਸੰਮਤ ੧੬੭੨ ਵਿਚ, ਮੰਡੀਆਲੀ ਨਿਵਾਸੀ ਭਾਈ ਦਿਆ ਰਾਮ ਜੀ ਦੀ ਸਪੁਤਰੀ। |
| *ਸੰਤਾਨ* | *ਪੰਜ ਸਪੁਤਰ:*<br>ਬਾਬਾ ਗੁਰਦਿਤਾ ਜੀ, (ਮਾਤਾ ਦਮੋਦਰੀ ਜੀ)<br>ਸ੍ਰੀ ਸੂਰਜ ਮਲ ਜੀ (ਮਾਤਾ ਮਹਾਂ ਦੇਵੀ ਜੀ)<br>ਸ੍ਰੀ ਅਣੀ ਰਾਇ ਜੀ(ਮਾਤਾ ਦਾਮੋਦਰੀ ਜੀ)<br>ਬਾਬਾ ਅਟਲ ਰਾਇ ਜੀ (ਮਾਤਾ ਮਹਾਂ ਦੇਵੀ ਜੀ)<br>ਸ੍ਰੀ ਗੁਰੂ ਤੇਗ ਬਹਾਦਰ ਜੀ (ਮਾਤਾ ਨਾਨਕੀ ਜੀ)<br>*ਸਪੁਤਰੀ* : ਬੀਬੀ ਵੀਰੋ ਜੀ (ਮਾਤਾ ਦਾਮੋਦਰੀ) |
| *ਗੱਦੀ ਨਸ਼ੀਨੀ* | ਜੇਠ ਵਦੀ ੧੪ ਸੰਮਤ ੧੬੬੩ ਬਿਕ੍ਰਮੀ ਮੁਤਾਬਿਕ ੨੫ ਮਈ ਸੰਨ ੧੬੦੬ ਈਸਵੀ। |
| *ਜੋਤੀ ਜੋਤ ਸਮਾਏ* | ਆਪ ਆਪਣੇ ਪੋਤਰੇ ਸ੍ਰੀ ਹਰਿ ਰਾਇ ਸਾਹਿਬ ਨੂੰ ਗੁਰਿਆਈ ਦੇ ਕੇ ਚੇਤ ਸੁਦੀ ੫ ਸੰਮਤ ੧੭੦੧ ਬਿਕ੍ਰਮੀ ੩ ਮਾਰਚ ਸੰਨ ੧੬੪੪ ਈਸਵੀ ਨੂੰ ਕੀਰਤਪੁਰ ਵਿਖੇ ਜੋਤੀ ਜੋਤਿ ਸਮਾਏ। |

# ਜੀਵਨ ਝਲਕ

ਜਦੋਂ ਬਾਬਾ ਬੁਢਾ ਜੀ ਨੇ ਗੁਰਿਆਇ ਦਾ ਤਿਲਕ ਲਾ ਕੇ ਗੱਦੀ ਤੇ ਬਰਾਜਮਾਨ ਕੀਤੇ ਉਸ ਵੇਲੇ ਗੁਰੂ ਜੀ ਨੇ ਦੋ ਤਲਵਾਰਾਂ ਪਹਿਨੀਆਂ। ਇਕ ਮੀਰੀ ਦੀ ਅਤੇ ਇਕ ਪੀਰੀ ਦੀ। ਇਸ ਵਾਸਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਮੀਰੀ ਪੀਰੀ ਦਾ ਮਾਲਕ ਆਖਿਆ ਜਾਂਦਾ ਹੈ।

ਗੁਰੂ ਜੀ ਦਾ ਤੇਜ ਵਧਦਾ ਵੇਖ ਕੇ ਜਹਾਂਗੀਰ ਬਾਦਸ਼ਾਹ ਨੂੰ ਖਤਰਾ ਹੋਣ ਲਗ ਪਿਆ। ਉਸ ਨੇ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਕੈਦ ਕਰ ਦਿਤਾ। ਕੈਦ ੧੨ ਸਾਲ ਦੀ ਸੁਨਾਈ ਗਈ। ਪਰ ਸਿਖਾਂ ਅਤੇ ਮੁਸਲਮਾਨਾਂ ਨੇ ਇਸ ਬਾਰੇ ਬੜਾ ਰੋਸ ਪ੍ਰਗਟ ਕੀਤਾ। ਮੀਆਂ ਮੀਰ ਜਿਹੇ ਕਈ ਪਤਵੰਤੇ ਮੁਸਲਮਾਨਾਂ ਨੇ ਬਾਦਸ਼ਾਹ ਨੂੰ ਗੁਰੂ ਸਾਹਿਬ ਨੂੰ ਛਡਣ ਲਈ ਕਿਹਾ। ਜਹਾਂਗੀਰ ਮੰਨ ਗਿਆ। ਦੋ ਸਾਲਾਂ ਦੀ ਕੈਦ ਪਿਛੋਂ ਆਪ ਜੀ ਨੂੰ ਰਿਹਾ ਕਰ ਦਿਤਾ। ਆਪ ਇਕਲੇ ਨਾ ਆਏ ਸਗੋਂ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤੇ ੫੨ ਰਾਜਿਆਂ ਨੂੰ ਵੀ ਨਾਲ ਛੁਡਾ ਕੇ ਲਿਆਏ। ਇਸ ਲਈ ਆਪ ਜੀ ਨੂੰ 'ਬੰਦੀ ਛੋੜ' ਸਤਿਗੁਰ ਆਖਦੇ ਹਨ।

ਯੁਧ:

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਚਾਰ ਜੰਗ ਕਰਨੇ ਪਏ। ਜਹਾਂਗੀਰ ਦੇ ਮਰਨ ਪਿਛੋਂ ਸ਼ਾਹ ਜਹਾਂ ਤਖਤ ਤੇ ਬੈਠਾ। ਉਸ ਨੇ ਸਿਖਾਂ ਬਾਰੇ ਆਪਣੀ ਪਾਲਿਸੀ ਕਰੜੀ ਕਰ ਦਿਤੀ। ਇਸ ਲਈ ਗੁਰੂ ਜੀ ਨੂੰ ਆਪਣੀ ਰਖਿਆ ਲਈ ਜੰਗ ਕਰਨੇ ਪਏ।

**ਪਹਿਲਾ ਜੰਗ:**

- **ਸੰਮਤ** ੧੬੮੫ ਨੂੰ ਅੰਮ੍ਰਿਤਸਰ ਦੇ ਕੋਲ ਪਿਪਲੀ ਸਾਹਿਬ ਮੁਖਲਿਸ ਖਾਂ ਨਾਲ।
- **ਦੂਜੀ ਜੰਗ** ਸੰਮਤ ੧੬੮੭ ਵਿਚ ਜਲੰਧਰ ਦੇ ਹਾਕਮ ਅਬਦੁਲਾ ਖਾਂ ਨਾਲ।
- **ਤੀਜੀ ਜੰਗ** ਸੰਮਤ ੧੬੮੮ ਵਿਚ (ਮਰਾਝ) ਗੁਰੂ ਸਰ ਦੇ ਮਕਾਮ ਤੇ ਲਲਾ ਬੇਗ ਨਾਲ।
- **ਚੌਥੀ ਜੰਗ** ਸੰਮਤ ੧੬੯੧ ਵਿਚ ਕਰਤਾਰਪੁਰ (ਜਲੰਧਰ) ਕਾਲੇ ਖਾਂ ਪੈਂਦੇ ਖਾਂ ਨਾਲ।

**ਅਸਥਾਨ ਰਚੇ:**

੧. ਅੰਮ੍ਰਿਤਸਰ ਨੂੰ ਮਜਬੂਤ ਕਰਨ ਲਈ ਆਪ ਨੇ ਇਕ ਕਿਲ੍ਹਾ ਬਣਵਾਇਆ ਜਿਸ ਦਾ ਨਾਮ ਲੋਹ ਗੜ੍ਹ ਰਖਿਆ।

੨. ਅੰਮ੍ਰਿਤਸਰ ਦੇ ਸਾਹਮਣੇ ਅਕਾਲ ਤਖਤ ਸੰਮਤ ੧੬੬੬ ਵਿਚ ਬਣਾਇਆ।

੩. ਲਾਹੌਰ ਦੇ ਕਿਲ੍ਹੇ ਪਾਸ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮਾਉਣ ਵਾਲੀ ਥਾਂ ਤੇ ਸੰਮਤ ੧੬੬੯ ਵਿਚ ਡੇਹਰਾ ਸਾਹਿਬ ਬਣਵਾਇਆ।
੪. ਤਸੀਲ ਊਨਾ ਜ਼ਿਲਾ ਹੋਸ਼ਿਆਰਪੁਰ ਸਤਲੁਜ ਦਰਿਆ ਦੇ ਕੰਢੇ ਕੀਰਤਪੁਰ ਨਗਰ ਸੰਮਤ ੧੬੮੩ ਵਿਚ ਵਸਾਇਆ।
੫. ਮਰਾਝ ਨਗਰ ਸੰਮਤ ੧੬੮੪ ਮਾਲਵੇ ਵਿਖੇ ਵਸਾਇਆ।
੬. ਅੰਮ੍ਰਿਤਸਰ ਵਿਚ ਕੌਲ ਸਰ ਸੰਮਤ ੧੬੮੪ ਵਿਚ ਤਿਆਰ ਕਰਵਾਇਆ।
੭. ਅੰਮ੍ਰਿਤਸਰ ਰਾਮ ਸਰ ਦੇ ਕੋਲ ਬਿਬੇਕਸਰ ਸੰਮਤ ੧੬੮੫ ਵਿਚ ਰਚਿਆ।

ਸੰਮਤ ੧੬੯੧ ਵਿਚ ਗੁਰੂ ਜੀ ਕੀਰਤਪੁਰ ਨਗਰ ਆ ਰਹੇ ਅਤੇ ਬਾਕੀ ਉਮਰ ਏਥੇ ਹੀ ਟਿਕੇ। ਸ੍ਰੀ ਗੁਰੂ ਹਰਿ ਰਾਏ ਸਾਹਿਬ ਤੇ ਸ੍ਰੀ ਗੁਰੂ ਹਰਿਕਿਸ਼ਨ ਜੀ ਦਾ ਅਵਤਾਰ ਏਥੇ ਹੀ ਹੋਇਆ।

# ਸਤਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

| | |
|---|---|
| *ਅਵਤਾਰ ਧਾਰਿਆ* | ਮਾਘ ਸੁਦੀ ੧੩ ਸੰਮਤ ੧੬੮੬ ਬਿਕ੍ਰਮੀ ਮੁਤਾਬਿਕ ੨੬ ਫਰਵਰੀ ਸੰਨ ੧੬੩੦ ਈਸਵੀ। |
| *ਪਿਤਾ* | ਬਾਬਾ ਗੁਰਦਿਤਾ ਜੀ |
| *ਮਾਤਾ* | ਸ੍ਰੀ ਮਾਤਾ ਨਿਹਾਲ ਕੌਰ ਜੀ |
| *ਪ੍ਰਕਾਸ਼ ਅਸਥਾਨ* | ਕੀਰਤਪੁਰ ਜਿਲਾ ਹੋਸ਼ਿਆਰ ਪੁਰ |
| *ਵਿਵਾਹ* | ਯੂ.ਪੀ. ਦੇ ਅਨੂਪ ਸ਼ਹਿਰ ਜਿਲਾ ਬੁਲੰਦ ਸ਼ਹਿਰ ਨਿਵਾਸੀ ਸ੍ਰੀ ਦਇਆ ਰਾਮ ਜੀ ਦੀਆਂ ਸਪੁਤ੍ਰੀਆਂ ਸ੍ਰੀ ਕੋਟ ਕਲਿਆਣੀ ਜੀ ਅਤੇ ਕਿਸ਼ਨ ਕੌਰ (ਸੁਲਖਣੀ) ਨਾਲ ਸੰਮਤ ੧੬੯੭ ਵਿਚ ਹੋਇਆ। |
| *ਗੱਦੀ ਨਸ਼ੀਨੀ* | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਗਿਆ ਮੁਜ਼ਬ ਚੇਤ ਸੁਦੀ ੧੦ ਸੰਮਤ ੧੭੦੧ ਬਿਕ੍ਰਮੀ ਮੁਤਾਬਿਕ ੮ ਮਾਰਚ ੧੬੪੪ ਈਸਵੀ ਨੂੰ ਬਾਬਾ ਬੁਢਾ ਜੀ ਦੇ ਸਪੁਤਰ ਭਾਈ ਭਾਨਾ ਜੀ ਨੇ ਗੁਰਿਆਈ ਦਾ ਤਿਲਕ ਲਾਇਆ। |
| *ਸੰਤਾਨ* | ਦੋ ਸਪੁਤਰ ਸ੍ਰੀ ਰਾਮ ਰਾਇ ਜੀ ਤੇ ਸ੍ਰੀ ਗੁਰੂ ਹਰਿਕਿਸ਼ਨ ਸਾਹਿਬ ਜੀ। |
| *ਜੋਤੀ ਜੋਤ* | ਕਤਕ ਵਦੀ ੯, ੧੭੧੮ ਮੁਤਾਬਕ ੬ ਅਕਤੂਰ ੧੬੬੧ |

# ਜੀਵਨ ਝਲਕ

ਆਪ ਜੀ ਦੀ ਪੜ੍ਹਾਈ ਸਿਖਲਾਈ ਮੀਰੀ ਪੀਰੀ ਦੇ ਮਾਲਕ ਛੇਵੇਂ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਨਿਗਰਾਨੀ ਹੇਠ ਹੋਈ। ਆਪ ਨੂੰ ਧਾਰਮਕ ਵਿਦਿਆ ਦੇ ਨਾਲ ਸਵਾਰੀ, ਸ਼ਸਤਰਾਂ ਦੀ ਵਰਤੋਂ ਤੇ ਬਹਾਦਰਾਂ ਵਾਲੇ ਹੋਰ ਸਾਰੇ ਕੰਮ ਵੀ ਸਿਖਾਏ ਗਏ।

ਗੁਰਗਦੀ ਤੇ ਬਹਿਕੇ ਆਪ ਨੇ ਗਰੀਬਾਂ, ਲੋੜਵੰਦਾਂ ਤੇ ਰੋਗੀਆਂ ਦੀ ਦੇਖਭਾਲ, ਸੇਵਾ ਟਹਿਲ ਤੇ ਇਲਾਜ ਵਲ ਖਾਸ ਧਿਆਨ ਦਿਤਾ। ਆਪ ਦੇ ਦਵਾਈ ਖਾਨੇ ਵਿਚ ਕੀਮਤੀ ਦਵਾਈਆਂ ਰਖੀਆਂ ਹੁੰਦਿਆਂ ਸਨ। ਇਕ ਵਾਰ ਸ਼ਾਹ ਜਹਾਂ ਦੇ ਪੁਤਰ ਦਾਰਾ ਸ਼ਿਕੋਹ ਲਈ ਅਜੇਹੀਆਂ ਦਵਾਈਆਂ ਦੀ ਲੋੜ ਪਈ ਜਿਹੜੀਆਂ ਗੁਰੂ ਜੀ ਦੇ ਦਵਾਈ ਖਾਨੇ ਤੋਂ ਬਿਨਾਂ ਹੋਰ ਕਿਤਿਓਂ ਨਾ ਮਿਲੀਆਂ।

ਆਪ ਦੇ ਪਾਸ ਹਰ ਵੇਲੇ ੨੨੦੦ ਸਵਾਰ ਤਿਆਰ ਬਰ ਤਿਆਰ ਰਹਿੰਦੇ ਸਨ। ਪਰ ਆਪ ਨੇ ਕੋਈ ਜੰਗ ਨਾ ਕੀਤਾ। ਜਦੋਂ ਦਾਰਾ ਸ਼ਿਕੋਹ ਆਪਣੇ ਭਰਾ ਔਰੰਗਜੇਬ ਤੋਂ ਬਚਣ ਖਾਤਰ ਗੋਇੰਦਵਾਲ ਗੁਰੂ ਜੀ ਪਾਸ ਪੁਜਾ ਤੇ ਉਸ ਨੇ ਸਹਾਇਤਾ ਲਈ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਮਗਰ ਆ ਰਹੀ ਔਰੰਗਜੇਬ ਦੀ ਫੌਜ ਨੂੰ ਦਰਿਆਓਂ ਪਾਰ ਡਕ ਛਡਿਆ। ਦਾਰਾ ਬਚ ਕੇ ਲਾਹੌਰ ਜਾ ਪੁਜਾ।

ਜਦੋਂ ਔਰੰਗਜੇਬ ਨੂੰ ਇਸ ਗਲ ਦਾ ਪਤਾ ਲਗਾ ਤਾਂ ਉਸਨੇ ਗੁਰੂ ਜੀ ਨੂੰ ਦਿਲੀ ਬੁਲਾ ਭੇਜਿਆ। ਗੁਰੂ ਜੀ ਆਪ ਨਾ ਗਏ ਤੇ ਆਪਣੇ ਵਡੇ ਪੁਤਰ ਬਾਬਾ ਰਾਮ ਰਾਇ ਨੂੰ ਭੇਜ ਦਿਤਾ।

ਰਾਮ ਰਾਏ ਨੇ ਔਰੰਗਜੇਬ ਦੇ ਦਰਬਾਰ ਵਿਚ ਜਾ ਕੇ ਗੁਰਬਾਣੀ ਦੀ ਤੁਕ ਉਲਟਾਈ "ਮਿਟੀ ਮੁਸਲਮਾਨ ਕੀ" ਦੀ ਬਜਾਏ "ਮਿਟੀ ਬਈਮਾਨ ਕੀ" ਦਸੀ। ਹੋਰ ਕਈ ਕਰਾਮਾਤਾਂ ਵੀ ਵਿਖਾਈਆਂ ਜੋ ਪ੍ਰੰਪਰਾ ਦੇ ਅਨਕੂਲ ਨਹੀਂ ਸਨ।

ਗੁਰੂ ਜੀ ਨੇ ਜਦੋਂ ਇਹ ਸਭ ਸੁਣਿਆਂ, ਹੁਕਮ ਦਿਤਾ ਕਿ ਰਾਮਰਾਏ ਸਾਡੇ ਮੱਥੇ ਨਾ ਲਗੇ। ਆਪ ਸਾਰੀ ਉਮਰ ਉਸਦੇ ਮੱਥੇ ਨਹੀਂ ਲਗੇ।

# ਅਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਕਿਸ਼ਨ ਸਾਹਿਬ ਜੀ

| | |
|---|---|
| ਅਵਤਾਰ ਧਾਰਿਆ | ਸਾਵਣ ਸੁਦੀ ੧੦ ਸੰਮਤ ੧੭੧੩ ਬਿ: ੭ ਜੁਲਾਈ ਸੰਨ ੧੬੫੬ ਈਸਵੀ। |
| ਪਿਤਾ | ਸ੍ਰੀ ਗੁਰੂ ਹਰਿ ਰਾਇ ਜੀ। |
| ਮਾਤਾ | ਸ੍ਰੀ ਮਾਤਾ ਕਿਸ਼ਨ ਕੌਰ ਜੀ। |
| ਪ੍ਰਕਾਸ਼ ਅਸਥਾਨ | ਕੀਰਤਪੁਰ (ਜਿਲਾ ਹੁਸ਼ਿਆਰਪੁਰ) ਪੰਜਾਬ |
| ਗੁਰਗੱਦੀ | ਕਤਕ ਵਦੀ ੧੦ ਸੰਮਤ ੧੭੧੮ ਬਿਕ੍ਰਮੀ ੭ ਅਕਤੂਬਰ ਸੰਨ ੧੬੬੧ ਈਸਵੀ ਕਰੀਬਨ ਸਵਾ ੫ ਸਾਲ ਦੀ ਉਮਰ ਵਿਚ। |

# ਜੀਵਨ ਝਲਕ

ਜਦੋਂ ਗੱਦੀ ਗੁਰੂ ਹਰਿ ਰਾਇ ਜੀ ਨੇ ਆਪਣੇ ਛੋਟੇ ਸਪੁਤਰ ਸ੍ਰੀ ਹਰਿਕਿਸ਼ਨ ਸਾਹਿਬ ਜੀ ਨੂੰ ਦਿਤੀ ਤਾਂ ਗੁਰੂ ਹਰਕਿਸ਼ਨ ਸਾਹਿਬ ਦੀ ਉਮਰ ਸਵਾ ਕੁ ਪੰਜ ਸਾਲ ਦੀ ਸੀ। ਬਾਬਾ ਰਾਮ ਰਾਇ ਨੇ ਔਰੰਗਜੇਬ ਪਾਸ ਸ਼ਕਾਇਤ ਕੀਤੀ- ਗੁਰ-ਗੱਦੀ ਮੇਰਾ ਹਕ ਸੀ। ਪਰ ਮੇਰਾ ਹਕ ਮਾਰ ਕੇ ਗਦੀ ਮੇਰੇ ਛੋਟੇ ਭਰਾ ਨੂੰ ਦਿਤੀ ਗਈ ਹੈ। ਉਹ ਮੈਨੂੰ ਦਿਵਾਈ ਜਾਵੇ। ਔਰੰਗਜੇਬ ਨੇ ਰਾਜਾ ਜੈ ਸਿੰਘ ਰਾਹੀਂ ਗੁਰੂ ਜੀ ਨੂੰ ਦਿਲੀ ਸਦਿਆ। ਪਰ ਆਪ ਨੇ ਔਰੰਗਜੇਬ ਨੂੰ ਮਿਲਣੋ ਨਾਂਹ ਕਰ ਦਿਤੀ। ਔਰੰਗਜੇਬ ਦੇ ਅਹਿਲਕਾਰ ਅਤੇ ਸ਼ਹਿਜਾਦੇ ਆਏ। ਗੁਰੂ ਜੀ ਨੇ ਗੱਦੀ ਬਾਰੇ ਉਨ੍ਹਾਂ ਦੀ ਤਸੱਲੀ ਕਰਾਈ ਅਤੇ ਉਨ੍ਹਾਂ ਨੂੰ ਧਾਰਮਕ ਉਪਦੇਸ਼ ਦਿਤਾ। ਰਾਮਰਾਇ ਦੀ ਅਰਜੀ ਖਾਰਜ ਕਰ ਦਿਤੀ ਗਈ।

ਦਿਲੀ ਜਾਂਦਿਆਂ ਆਪ ਨੇ "ਪੰਜੋਖਰੇ" (ਜਿਲਾ ਅੰਬਾਲਾ) ਵਿਚ ਪੰਡਤ ਲਾਲ ਚੰਦ ਅਭਿਮਾਨੀ ਦਾ ਅਭਿਮਾਨ ਤੋੜਨ ਵਾਸਤੇ ਅਨਪੜ ਛਜੂ ਪਾਸੋਂ ਗੀਤਾ ਦੇ ਅਰਥ ਕਰਵਾਏ ਤੇ ਉਸ ਦਾ ਅਭਿਮਾਨ ਤੋੜਿਆ।

ਦਿਲੀ ਵਿਖੇ ਆਪ ਮਿਰਜਾ ਰਾਜਾ ਜੈ ਸਿੰਘ ਦੇ ਬੰਗਲੇ ਰਿਹਾਇਸ਼ ਰੱਖੀ। ਜਿਥੇ ਅਜ ਗੁਰਦੁਆਰਾ ਬੰਗਲਾ ਸਾਹਿਬ ਸ਼ਸ਼ੋਭਿਤ ਹੈ।

ਆਪ ਅਜੇ ਦਿਲੀ ਹੀ ਸਨ ਕਿ ਆਪ ਨੂੰ ਚੇਚਕ (ਮਾਤਾ) ਨਿਕਲੀ। ਜਿਸ ਨਾਲ ਆਪ ਚੇਤ ਸੁਦੀ ੧੪, ੫ ਵਿਸਾਖ ਸੰਮਤ ੧੬੨੧ ਬਿਕ੍ਰਮੀ ਮੁਤਾਬਿਕ ੩੦ ਮਾਰਚ ਸੰਨ ੧੬੬੪ ਈਸਵੀ ਨੂੰ ਜੋਤੀ ਜੋਤ ਸਮਾ ਗਏ।

ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ "ਬਾਬਾ ਬਕਾਲੇ" ਕਹਿਕੇ ਗੱਦੀ ਦੀ ਸੌਂਪਨਾ ਕਰ ਦਿਤੀ।

ਸ੍ਰੀ ਗੁਰੂ ਹਰਿਕਿਸ਼ਨ ਜੀ ਨੇ ਕੇਵਲ ੭ ਵਰੇ ੮ ਮਹੀਨੇ ਤੇ ੨੬ ਦਿਨ ਹੀ ਆਪਣਾ ਜੀਵਨ ਕਾਲ ਬਿਤੀਤ ਕੀਤਾ।

# ਨੌਂਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ

| | |
|---|---|
| ਅਵਤਾਰ ਧਾਰਿਆ | ਵੈਸਾਖ ਵਦੀ ੫ ਸੰਮਤ ੧੬੭੮ ਬਿਕ੍ਰਮੀ, ਮੁਤਾਬਿਕ ੧ ਅਪ੍ਰੈਲ ਸੰਨ ੧੬੨੧ ਈਸਵੀ। |
| ਪਿਤਾ | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ। |
| ਮਾਤਾ | ਸ੍ਰੀ ਮਾਤਾ ਨਾਨਕੀ ਜੀ। |
| ਪ੍ਰਕਾਸ਼ ਅਸਥਾਨ | ਸ੍ਰੀ ਅਮ੍ਰਿਤ ਸਰ ਸਾਹਿਬ। |
| ਵਿਵਾਹ | ਸ੍ਰੀ ਮਾਤਾ ਗੁਜਰੀ ਜੀ ਨਾਲ ਸੰਮਤ ੧੬੮੯ ਨੂੰ ਕਰਤਾਰਪੁਰ ਨਿਵਾਸੀ ਭਾਈ ਲਾਲ ਚੰਦ ਜੀ ਦੀ ਸਪੁਤਰੀ। |
| ਗੱਦੀ ਮਿਲੀ | ਚੇਤ ਸੁਦੀ ੧੪ ਸੰਮਤ ੧੭੨੧ ਬਿਕ੍ਰਮੀ ਮੁਤਾਬਿਕ ੩੦ ਮਾਰਚ ਸੰਨ ੧੬੬੪ ਈਸਵੀ ਨੂੰ ਦਿਲੀ। |
| ਗੱਦੀ ਨਸ਼ੀਨੀ | ਚੇਤ ਸੁਦੀ ੪ ਸੰਮਤ ੧੭੨੨ ਬਿਕ੍ਰਮੀ ਮੁਤਾਬਿਕ ੨੦ ਮਾਰਚ ਸੰਨ ੧੬੬੫ ਈਸਵੀ ਬਾਬਾ ਬਕਾਲਾ (ਅੰਮ੍ਰਿਤਸਰ)। |
| ਸੰਤਾਨ | ਸ੍ਰੀ ਗੁਰੂ ਗੋਬਿੰਦ ਸਿੰਘ ਜੀ। |
| ਬਾਣੀ | ਸ੍ਰੀ ਗ੍ਰੰਥ ਸਾਹਿਬ ਵਿਚ ਦਰਜ ੧੧੫ ਸ਼ਬਦ ਤੇ ਸਲੋਕ। |
| ਸ਼ਹਿਦ ਕੀਤੇ ਗਏ | ਮਘਰ ਸੁਦੀ ੫, ੧੨ ਮਘਰ ਸੰਮਤ ੧੭੩੨ ਬਿਕਰਮੀ ਮੁਤਾਬਿਕ ੧੧ ਨਵੰਬਰ ਸੰਨ ੧੬੭੫ ਈਸਵੀ ਦਿਲੀ ਵਿਖੇ ਸ਼ਹੀਦੀ ਪ੍ਰਾਪਤ ਕੀਤੀ। ਉਸ ਥਾਂ ਗੁਰਦਵਾਰਾ ਸੀਸ ਗੰਜ ਹੈ। ਜਿਸ ਥਾਂ ਆਪ ਦੇ ਧੜ ਦਾ ਸਸਕਾਰ ਕੀਤਾ ਉਥੇ ਗੁਰਦੁਆਰਾ ਰਕਾਬ ਗੰਜ ਹੈ ਜੋ ਨਵੀਂ ਦਿਲੀ ਵਿਚ ਹੈ। ਆਪ ਦੇ ਸੀਸ ਦਾ ਸਸਕਾਰ ਅਨੰਦਪੁਰ ਸਾਹਿਬ ਵਿਖੇ ਹੋਇਆ ਉਥੇ ਗੁਰਦੁਆਰਾ ਸੀਸ ਗੰਜ ਹੈ। |

# ਜੀਵਨ ਝਲਕ

ਆਪ ਦਾ ਸੁਭਾ ਮੁਢ ਤੋਂ ਤਿਆਗੀ ਸੀ। ਜਦੋਂ ਆਪ ਜੀ ਦੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਜੀ ਜੋਤੀ ਜੋਤ ਸਮਾ ਗਏ ਅਤੇ ਗੁਰ ਗੱਦੀ ਇਨਾਂ ਦੇ ਭਤੀਜੇ ਸ੍ਰੀ ਹਰਿ ਰਾਇ ਜੀ ਨੂੰ ਮਿਲੀ ਇਹ ਆਪਣੇ ਨਾਨਕੇ ਬਕਾਲੇ ਜਿਲਾ ਅੰਮ੍ਰਿਤਸਰ ਜਾ ਰਹੇ। ਉਥੇ ਹੀ ਭਗਤੀ ਕਰਦੇ ਰਹੇ। ਭਾਈ ਮਖਣ ਸ਼ਾਹ ਲੁਬਾਣੇ ਨੇ ਭਾਰੀ ਖੋਜ ਕਰਕੇ ਆਪ ਨੂੰ ਲਭ ਲਿਆ ਤੇ ਸੰਗਤਾਂ ਵਿਚ ਪ੍ਰਗਟ ਕਰ ਦਿਤਾ।

ਜਦੋਂ ਆਪ ਅੰਮ੍ਰਿਤਸਰ ਦਰਬਾਰ ਸਾਹਿਬ ਗਏ ਤਾਂ ਅਗੋਂ ਪੁਜਾਰੀਆਂ ਨੇ ਬੂਹੇ ਬੰਦ ਕਰ ਲਏ। ਆਪ ਜੀ ਨੇ ਰਾਜਾ ਬਿਲਾਸਪੁਰ ਪਾਸੋਂ ਜਗ੍ਹਾ ਖਰੀਦ ਕੇ 'ਚੱਕ ਨਾਨਕੀ' ਦੀ ਨੀਂਹ ਰਖੀ। ਜੋ ਮਗਰੋਂ ਅਨੰਦਪੁਰ ਸਾਹਿਬ ਦੇ ਨਾਮ ਨਾਲ ਪ੍ਰਸਿਧ ਹੋਇਆ ਅਤੇ ਉਥੇ ਨਿਵਾਸ ਕੀਤਾ।

ਆਪ ਸਿਖੀ ਪ੍ਰਚਾਰ ਕਰਨ ਲਈ ਉਤਰ ਪ੍ਰਦੇਸ਼, ਬਿਹਾਰ, ਅਸਾਮ ਤੇ ਬੰਗਾਲ ਤਕ ਪੁੱਜੇ। ਇਸ ਦੌਰੇ ਦੇ ਸਮੇ ਵਿਚ ਹੀ ਆਪ ਜੀ ਦੇ ਘਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਟਨੇ ਸ਼ਹਿਰ ਪੈਦਾ ਹੋਏ।

ਕਸ਼ਮੀਰ ਦੇ ਪੰਡਤਾਂ ਦੀ ਪੁਕਾਰ ਸੁਣ ਕੇ ਭਾਰਤ ਵਿਚੋਂ ਔਰੰਗਜੇਬ ਦੇ ਜੁਲਮ ਦੂਰ ਕਰਨ ਲਈ ਅਤੇ ਧਰਮ ਦੀ ਰਖਿਆ ਹਿਤ ਆਪਣੇ ਪੁਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਹੇ ਮੁਤਾਬਿਕ ਦਿਲੀ ਚਾਂਦਨੀ ਚੌਂਕ ਵਿਖੇ ਆਪ ਨੇ ਪਰਾਏ ਧਰਮ ਦੀ ਰਖਿਆ ਲਈ ਜੋ ਬੇਮਿਸਾਲ ਕੁਰਬਾਨੀ ਦਿੱਤੀ ਉਸ ਦਾ ਕਿਧਰੇ ਵੀ ਜਵਾਬ ਨਹੀਂ।

# ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ

| | |
|---|---|
| *ਅਵਤਾਰ ਧਾਰਿਆ* | ਪੂਹ ਸੁਦੀ ੭ ਸੰਮਤ ੧੭੨੩ ਬਿਕ੍ਰਮੀ ਮੁਤਾਬਿਕ ੨੨ ਦਸੰਬਰ ਸੰਨ ੧੬੬੬ ਈਸਵੀ। |
| *ਪਿਤਾ* | ਸ੍ਰੀ ਗੁਰੂ ਤੇਗ ਬਹਾਦਰ ਜੀ। |
| *ਮਾਤਾ* | ਮਾਤਾ ਗੁਜਰੀ ਜੀ। |
| *ਪ੍ਰਕਾਸ਼ ਅਸਥਾਨ* | ਸ੍ਰੀ ਪਟਨਾ ਸਾਹਿਬ (ਬਿਹਾਰ)। |
| *ਵਿਵਾਹ* | ੧. ਮਾਤਾ ਸੁੰਦਰੀ ਜੀ<br>੨. ਮਾਤਾ ਜੀਤੋ ਜੀ<br>੩. ਮਾਤਾ ਸਾਹਿਬ ਦੇਵਾਂ ਜੀ |
| *ਗੱਦੀ ਨਸ਼ੀਨੀ* | ਮਘਰ ਸੁਦੀ ੫ ਸੰਮਤ ੧੭੩੨ ਬਿਕ੍ਰਮੀ ਮੁਤਾਬਿਕ ੧੧ ਨਵੰਬਰ ਸੰਨ ੧੬੭੫ ਈਸਵੀ ਅਨੰਦਪੁਰ ਸਾਹਿਬ। |
| *ਸੰਤਾਨ* | ਬਾਬਾ ਅਜੀਤ ਸਿੰਘ ਜੀ<br>ਬਾਬਾ ਜੁਝਾਰ ਸਿੰਘ ਜੀ<br>ਬਾਬਾ ਜੋਰਾਵਰ ਸਿੰਘ ਜੀ<br>ਬਾਬਾ ਫਤਹਿ ਸਿੰਘ ਜੀ |
| ਬਾਣੀ | ਜਾਪ ਸਾਹਿਬ, ਅਕਾਲ ਉਸਤਤ, ਬਚਿਤ੍ਰ ਨਾਟਕ, ਸ਼ਸ਼ਤ੍ਰ ਨਾਮ ਮਾਲਾ, ਵਾਰ ਸ੍ਰੀ ਭਗੌਤੀ ਜੀ ਕੀ, ਸਵਈਏ,ਜਫਰਨਾਮਾ, ਚੌਪਈ। ਪੰਜਾਬੀ, ਹਿੰਦੀ, ਬ੍ਰਿਜ, ਸੰਸਕ੍ਰਿਤ, ਅਰਬੀ ਅਤੇ ਫਾਰਸੀ ਭਾਸ਼ਾਵਾਂ ਵਿਚ ਆਪ ਜੀ ਨੇ ਅਥਾਹ ਬਾਣੀ ਰਚੀ ਜੋ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਵਿਖੇ ਦਰਜ ਹੈ। |

# ਜੀਵਨ ਝਲਕ

ਪਟਨੇ ਸਾਹਿਬ ਪ੍ਰਗਟ ਹੋ ਕੇ ਡਸਕੇ ਦੇ ਪੀਰ ਭੀਸ਼ਮ ਸ਼ਾਹ ਨੂੰ ਪੰਜਾਬ ਦੇ ਪਿੰਡ ਘੁੜਾਮ ਵਿਚ ਨਮਾਜ਼ ਪੜਦਿਆਂ ਨੂੰ ਨੂਰਾਨੀ ਝਲਕ ਵਿਖਾਕੇ ਉਸ ਨੂੰ ਪਟਨੇ ਪਹੁੰਚਣ ਵਾਸਤੇ ਮਜਬੂਰ ਕਰਨਾ ਅਤੇ ਉਸ ਨੂੰ ਕਿਸ਼ੋਰ ਅਵਸਥਾ ਵਿਚ ਹੀ ਆਕਰਸ਼ਤ ਕਰਨਾ. ਉਸ ਵੇਲੇ ਇਕ ਅਲੌਕਿਕ ਕਾਰਨਾਮਾ ਕੀਤਾ। ਪਟਨੇ ਨਿਵਾਸ ਸਮੇ ਸਥਾਨਿਕ ਪਨਿਹਾਰਨਾ ਦੀਆਂ ਮਟਕੀਆਂ ਤੇ ਗਾਗਰਾਂ ਨੂੰ ਤੀਰ ਕਮਾਨਾਂ ਨਾਲ ਛੇਦਨਾ। ਪੰਡਤ ਸ਼ਿਵਦਤ ਦੇ ਲਡੂ ਬਾਲਕਾਂ ਨੂੰ ਖੁਆਉਣੇ ਤੇ ਹੋਰ ਅਨੇਕਾਂ ਚੋਜ ੫-੬ ਸਾਲ ਦੀ ਉਮਰ ਵਿਚ ਵਿਖਾਉਣੇ, ਗੁਰੂ ਜੀ ਦੇ ਬਚਿਤ੍ਰ ਨਾਟਕੀ ਜੀਵਨ ਦੇ ਸੰਕੇਤ ਹੀ ਸਨ।

ਸ੍ਰੀ ਅਨੰਦਪੁਰ ਸਾਹਿਬ ਆ ਕੇ ਬਾਲ ਅਵਸਥਾ ਵਿਚ ਹੀ ਆਪਣੇ ਪੂਜੇਯ ਪਿਤਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਹਿੰਦੂ ਧਰਮ (ਤਿਲਕ ਜੰਞੂ) ਦੀ ਰਖਿਆ ਵਾਸਤੇ ਸੀਸ ਬਲੀਦਾਨ ਕਰਨ ਨਈ ਤੋਰਨਾ, ਗੁਰੂ ਜੀ ਵਲੋਂ ਖੇਡੇ ਜਾਣ ਵਾਲੇ ਰਹਸਮਈ ਨਾਟਕੀ ਜੀਵਨ ਦਾ ਇਕ ਬੇਮਿਸਾਲ ਕਾਰਨਾਮਾ ਹੀ ਸੀ।

ਗੁਰਿਆਈ ਪ੍ਰਾਪਤ ਕਰਨ ਮਗਰੋਂ ਆਪ ਨੇ ਸੰਗਤਾਂ ਨੂੰ ਦਰਸ਼ਨ ਕਰਨ ਆਉਣ ਸਮੇ ਮਾਇਆ ਨਾਲੋਂ ਸ਼ਸ਼ਤਰ ਤੇ ਘੋੜੇ ਆਦਿ ਲਿਆਉਣ ਤੇ ਜ਼ੋਰ ਦਿਤਾ। ਗੁਰੂ ਜੀ ਨੇ ਆਪਣੇ ਦਰਬਾਰ ਵਿਚ ੫੨ ਹਜੂਰੀ ਕਵੀ ਰਖੇ ਤੇ ਅਪਾਰ ਬੀਰ-ਰਸ ਦੀ ਰਚਨਾ ਕੀਤੀ। ਗੁਰੂ ਜੀ ਆਪ ਖੁਦ ਵੀ ਕਲਮ ਦੇ ਧਨੀ ਸਨ। ਆਪ ਨੇ ਸ੍ਰੀ ਅਨੰਦਪੁਰ ਸਾਹਿਬ, ਪਾਉਂਟਾ ਸਾਹਿਬ ਤੇ ਭਬੋਰ ਆਦਿ ਰਮਣੀਕ ਅਸਥਾਨਾ ਤੇ ਮਹਾਨ ਸਾਹਿਤ ਰਚਿਆ। ਭਾਈ ਨੰਦ ਲਾਲ ਜੀ, ਕੁਵਰੇਸ਼, ਚੰਦਨ, ਟਹਿਕਨ, ਧੰਨਾ ਸਿੰਘ. ਸੈਨਾ ਪਤੀ ਅਤੇ ਹੰਸ ਰਾਜ ਗੁਣਵਾਨ ਕਵੀ ਆਪ ਦੇ ਕਾਵਿ-ਦਰਬਾਰ ਦਾ ਸ਼ਿੰਗਾਰ ਸਨ।

***ਖਾਲਸਾ ਸਾਜਿਆ*** : ੧ ਵੈਸਾਖ ਸੰਮਤ ੧੭੫੬ ਬਿਕ੍ਰਮੀ ਮੁਤਾਬਿਕ ੧੩ ਅਪ੍ਰੈਲ ਸੰਨ ੧੬੯੯ ਈਸਵੀ ਤਖਤ ਸ੍ਰੀ ਕੇਸਗੜ੍ਹ ਅਨੰਦਪੁਰ ਸਾਹਿਬ।

**ਪੰਜ ਪਿਆਰੇ :**

੧. ਭਾਈ ਦਇਆ ਸਿੰਘ ਜੀ (ਖਤਰੀ) ਲਾਹੌਰ ਨਿਵਾਸੀ।
੨. ਭਾਈ ਧਰਮ ਸਿੰਘ ਜੀ (ਜਟ) ਦਿੱਲੀ ਨਿਵਾਸੀ।
੩. ਭਾਈ ਹਿੰਮਤ ਸਿੰਘ ਜੀ (ਝੀਊਰ) ਜਗਨ ਨਾਥ ਨਿਵਾਸੀ।
੪. ਭਾਈ ਮੁਹਕਮ ਸਿੰਘ ਜੀ (ਛੀਂਬਾ) ਦਵਾਰਕਾ ਨਿਵਾਸੀ।
੫. ਭਾਈ ਸਾਹਿਬ ਸਿੰਘ ਜੀ (ਨਾਈ) ਬਿਦਰ ਨਿਵਾਸੀ।

**ਮੁਖ ਯੁੱਧ:**

ਭੰਗਾਣੀ, ਨਦੌਣ, ਹੁਸੈਨੀ ਜਾਂ ਗੁਲੇਰੀ, ਅਨੰਦਪੁਰ ਸਾਹਿਬ, ਸਰਸਾ ਨਦੀ ਦੇ ਕੰਢੇ, ਚਮਕੌਰ, ਮੁਕਤਸਰ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸਾਨੀ ਦੁਨੀਆਂ ਵਿਚ ਅਜ ਤਕ ਹੋਰ ਕੋਈ ਨਹੀਂ ਹੋਇਆ। ਇਹ ਗਲ ਸਿਰਫ ਸ਼ਰਧਾ ਦੇ ਅਧੀਨ ਹੋ ਕੇ ਨਹੀਂ ਆਖੀ ਜਾ ਰਹੀ ਸਗੋਂ ਇਸਦੇ ਪਿਛੇ ਅਹਿਮ ਅਤੇ ਠਿਗਰ ਸਬੂਤ ਮੌਜੂਦ ਹਨ।

**ਆਪ ਇਨ੍ਹਾਂ ਗੁਣਾਂ ਦਾ ਮੁਜਸਮਾ ਸਨ:**

੧. ਮਹਾਂ ਤਿਆਗ ਤੇ ਆਪਾ ਨਿਛਾਵਰ ਕਰ ਦੇਣ ਦਾ ਜਜਬਾ।
੨. ਹਕੂਮਤ ਦੇ ਜ਼ਬਰ ਨਾਲ ਟਕਰ ਲੈਣ ਦੀ ਦਲੇਰੀ।
੩. ਸਮੁਚੀ ਮਾਨਸ ਜਾਤ ਨਾਲ ਬਿਨਾ ਭੇਦ ਭਾਵ ਅਟੁਟ ਪ੍ਰੇਮ ਦਾ ਰਿਸ਼ਤਾ।
੪. ਆਪੇ ਗੁਰੂ ਤੇ ਆਪੇ ਚੇਲਾ ਹੋਣ ਦਾ ਕਮਾਲ।
੫. ਮਹਾਂ-ਕਾਲੰ (ਅਕਾਲ-ਪੁਰਖ) ਨਾਲ ਡੂੰਘਾ ਪਿਆਰ।

ਹੋਰ ਮੁਖ ਵਿਸ਼ੇਸ਼ਤਾਈਆਂ ਤੋਂ ਇਲਾਵਾ ਇਹ ਪੰਜ ਗੁਣ ਤੇ ਜਜ਼ਬੇ ਅਜਿਹੇ ਹਨ ਜੋ ਦੁਨੀਆਂ ਦੀ ਵਡੀ ਤੋਂ ਵਡੀ ਤਾਕਤ ਵਿਚ ਵੀ ਨਹੀਂ ਪਾਏ ਗਏ। ਗੁਰੂ ਸਾਹਿਬ ਨੇ ਮਹਾਂ ਤਿਆਗ ਤੇ ਆਪਾ ਨਿਛਾਵਰ ਕਰਨ ਦੀ ਇਕ ਅਜਿਹੀ ਅਦਭੁਤ ਮਿਸਾਲ ਕਾਇਮ ਕੀਤੀ ਹੈ ਜਿਸ ਨੂੰ ਆਉਣ ਵਾਲੀਆਂ ਹਜ਼ਾਰਾਂ ਸਦੀਆਂ ਤਕ ਸਦਾ ਹੀ ਗੌਰਵਤਾ ਨਾਲ ਯਾਦ ਰਖਿਆ ਜਾਵੇਗਾ। ਗੁਰੂ ਜੀ ਕਥਨੀ ਤੇ ਕਰਨੀ ਵਿਚ ਪਰਪਕ ਸਨ। ਆਪਣੇ ਸਿੰਘਾਂ ਨੂੰ ਦੇਸ ਤੇ ਕੌਮ ਲਈ ਮਰ ਮਿਟਨ ਤੇ ਕੁਰਬਾਨ ਹੋ ਜਾਣ ਦੀ ਸਿਖਿਆ ਦਿਤੀ। ਜੋ ਆਪਣੇ ਦੇਸ਼ ਦੇ ਭਲੇ ਹਿਤ ਕੁਰਬਾਨ ਹੁੰਦਾ ਹੈ, ਆਪਣੀ ਮਾਤ-ਭੂਮੀ ਦੀ ਅਜਾਦੀ ਲਈ ਆਪਣੀ ਜਾਨ ਨੂੰ ਦੁੱਖਾਂ ਵਿਚ ਪਾਉਂਦਾ ਹੈ, ਮਾਨਵਤਾ ਦੀ ਬੰਦ ਖਲਾਸੀ ਲਈ ਦੁਖੜੇ ਤਸੀਹੇ ਝਲਦਾ ਹੈ ਉਹ ਆਪਣੇ ਜੀਵਨ ਨੂੰ ਸਫਲ ਬਣਾ ਲੈਂਦਾ ਹੈ। ਸੋ ਗੁਰੂ ਸਾਹਿਬ ਨੇ ਇਹ ਸਿਖਿਆ ਕੇਵਲ ਸਿੰਘਾਂ ਨੂੰ ਹੀ ਨਹੀਂ ਦਿਤੀ ਸਗੋਂ ਇਸ ਉਪਰ ਖੁਦ ਅਮਲ ਕਰਕੇ ਇਕ ਮੀਲ ਪਥਰ ਕਾਇਮ ਕੀਤਾ। ਉਨ੍ਹਾਂ ਨੇ ਕੌਮੀ ਅਣਖ ਨੂੰ ਜਿੰਦਾ ਰਖਣ ਲਈ ਆਪਣੇ ਸਾਰੇ ਸਰਬੰਸ ਨੂੰ ਬਲੀਦਾਨ ਕਰ ਦਿਤਾ। ਆਪਣੇ ਮਾਤਾ ਪਿਤਾ ਅਤੇ ਸਾਹਿਬਜਾਦਿਆਂ ਦੀ ਕੁਰਬਾਨੀ ਦੇ ਕੇ ਗੁਰੂ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ। ਅਨੰਦਪੁਰ ਸਾਹਿਬ ਛਡਣ ਉਪਰੰਤ ਆਪ ਜੀ ਨੇ ਸਾਰਾ ਕੀਮਤੀ ਮਾਲ ਅਸਬਾਬ, ਧੰਨ ਦੌਲਤ ਸਰਸਾ ਨਦੀ ਵਿਚ ਸੁਟ ਦਿਤਾ। ਲੇਕਿਨ ਸਿੰਘਾਂ ਨੂੰ ਪੂਜਾ ਦੇ ਧਾਨ ਤੋਂ ਸਦਾ ਹੀ ਨਿਰਲੇਪ ਰਹਿਣ ਲਈ ਤਿਆਗ ਦਾ ਮਾਰਗ ਬਤਾਇਆ। ਗੁਰੂ ਸਾਹਿਬ ਨੇ ਪੰਜਾਂ ਪਿਆਰਿਆਂ ਨੂੰ ਅਮ੍ਰਿਤ ਦੀ ਦਾਤ ਬਖਸ਼ ਕੇ ਫਿਰ ਆਪ ਖੁਦ ਉਨ੍ਹਾਂ ਪਾਸੋਂ ਅੰਮ੍ਰਿਤ ਪਾਨ ਕੀਤਾ ਤੇ ਆਪੇ ਗੁਰੂ ਚੇਲਾ ਦੀ ਮਹਾਨ ਮਿਸਾਲ ਪੇਸ਼ ਕੀਤੀ। ਜਫਰਨਾਮਾ ਲਿਖਿਆ ਅਤੇ ਔਰੰਗਜੇਬ ਨੂੰ ਉਸ ਦੇ ਝੂਠੇ ਕਰਮਾਂ ਦੀ ਯਾਦ ਕਰਵਾਈ। ਔਰੰਗਾ ਦੱਖਣ ਵਿਚ ਹੀ ਮਰ ਗਿਆ। ਬਹਾਦੁਰਸ਼ਾਹ ਨੂੰ ਲੜਾਈ ਵਿਚ ਸਹਾਇਤਾ

ਦਿਤੀ। ਉਸੇ ਨਾਲ ਦੱਖਣ ਵਲ ਗਏ। ਇਕ ਪਠਾਣ ਨੇ ਛੁਰਾ ਮਾਰਿਆ। ਪਰ ਜਖਮ ਠੀਕ ਹੋ ਗਏ। ਕਤਕ ਸੁਦੀ ਪੰਚਮੀ, ੧੭੬੫ ਬਿਕਰਮੀ ਨੂੰ ਅਧੀ ਰਾਤ 'ਚਲਿਤ੍ਰ' ਰਚ ਗੁਪਤ ਹੀ ਕਿਤੇ ਚਲੇ ਗਏ।

ਫੇਰ ਰੁਸਤਮ ਰਾਓ, ਬਾਲਾ ਰਾਓ ਨੂੰ ਪੂਨੇ-ਸਿਤਾਰੇ ਦੇ ਕਿਲੇ ਚੋਂ ਛੁਡਵਾਇਆ। ਬੰਦਾ ਬਹਾਦੁਰ ਦੀ ਸਰਹਿੰਦ ਲੜਾਈ ਵਿਚ ਮਦਦ ਕੀਤੀ। ਬਾਬੇ ਕੀ ਬੇਰ-ਸਿਆਲਕੋਟ ਵਿਚ ਵੀ ਸਿਖਾਂ ਦੀ ਮਦਦ ਕੀਤੀ। ਫੇਰ ਨਾਭੇ ਦੀ ਝਿੜੀ ਵਿਚ ਆਕੇ ਰਹਿਣ ਲਗੇ। ਭਾਦਰੋ ਦੇ ਰਾਜਪੂਤ ਰਾਜੇ ਦੀ ਸਹਾਇਤਾ ਕੀਤੀ। ੧੮੬੯ ਬਿਕਰਮੀ ਹਜਰੋਂ ਵਿਖੇ ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦੇ ਕੇ ਗੁਰਤਾ ਸੌਂਪੀ ਅਤੇ ਬਚਨ ਕੀਤਾ ਕਿ ਬਾਰ੍ਹਵੇ ਜਾਮੇ ਵਿਚ ਆਕੇ ਮੈ ਆਪ ਆਪਣੀ ਵਸਤ ਤੁਹਾਡੇ ਪਾਸੋਂ ਲਵਾਂਗਾ।

# ਯਾਰਵੀਂ ਪਾਤਸ਼ਾਹੀ ਸ੍ਰੀ ਗੁਰੂ ਬਾਲਕ ਸਿੰਘ ਜੀ

| | |
|---|---|
| ਅਵਤਾਰ ਧਾਰਿਆ | ਫਗਣ ਦੀ ਪੂਰਨਮਾਸ਼ੀ ਸੰਮਤ ੧੮੪੧ ਬਿਕ੍ਰਮੀ ਮੁਤਾਬਿਕ ਸੰਨ ੧੭੮੫ ਈਸਵੀ। |
| ਪਿਤਾ | ਭਾਈ ਦਿਆਲ ਸਿੰਘ ਜੀ (ਬਤਰੇ ਅਰੋੜ ਬੰਸੀ)ਜਿਲਾ ਅਟਕ। |
| ਮਾਤਾ | ਮਾਤਾ ਭਾਗ ਭਰੀ ਜੀ। |
| ਪ੍ਰਕਾਸ਼ ਅਸਥਾਨ | ਪਿੰਡ ਸਰਵਾਲਾ ਜਿਲਾ ਅਟਕ। |
| ਵਿਵਾਹ | ਮਾਈ ਤੋਤੀ ਜੀ। |
| ਗੁਰ-ਗੱਦੀ ਨਸ਼ੀਨੀ | ਸੰਮਤ ੧੮੬੯ ਬਿਕ੍ਰਮੀ, ੨੮ ਸਾਲ ਦੀ ਉਮਰ ਵਿਚ ਹਰੋ ਨਦੀ ਅਤੇ ਦਰਿਆ ਸਿੰਧ ਦਾ ਜਿਥੇ ਸੰਗਮ (ਮਿਲਾਪ) ਹੁੰਦਾ ਹੈ। ਇਸ ਥਾਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜਾਂ ਸਿਖਾਂ ਸਮੇਤ ਘੋੜੇ ਤੇ ਸਵਾਰ ਹੋਏ ਸਾਹਮਣੇ ਆਣ ਖਲੋਤੇ ਤੇ ਪੰਜ ਪੈਸੇ ਤੇ ਨਰੇਲ ਰੱਖਕੇ ਮਥਾ ਟੇਕਿਆ ਤੇ ਗੁਰਤਾ ਅਰਪਣ ਕਰਕੇ ਆਪ ਵਿਦਾ ਹੋ ਗਏ। |
| ਜੋਤੀ ਜੋਤ | ੬ ਦਸੰਬਰ ਸੰਨ ੧੮੬੨ ਸ਼ਨੀਵਾਰ ਮਘਰ ਸੁਦੀ ਪੂਰਨਮਾਸ਼ੀ ਸੰਮਤ ੧੯੧੯ ਬਿਕ੍ਰਮੀ ਪਹਿਰ ਰਾਤ ਰਹਿੰਦੀ ਅਮ੍ਰਿਤ ਵੇਲੇ ਸ੍ਰੀ ਪ੍ਰੇਮ ਸਰ ਜੀ ਦੀ ਜੋਤ ਵਿਚ ਜੋਤੀ ਜੋਤ ਰਲ ਅਭੇਦ ਹੋ ਗਏ। |

# ਜੀਵਨ ਝਲਕ

ਜੋਤਸ਼ੀ ਨੇ ਜੋਤਸ਼ ਅਨੁਸਾਰ ਬਾਬਾ ਦਿਆਲ ਜੀ ਨੂੰ ਦਸਿਆ ਕਿ ਤੁਹਾਡਾ ਪੁਤਰ ਕੋਈ ਸਧਾਰਣ ਮਨੁੱਖ ਨਹੀਂ ਹੈ। ਇਹ ਕੋਈ ਅਵਤਾਰ ਹੈ। ਇਹ ਆਪ ਵੀ ਪ੍ਰਮੇਸ਼ਰ ਦਾ ਨਾਮ ਜਪੇਗਾ ਅਤੇ ਹੋਰਨਾਂ ਨੂੰ ਵੀ ਜਪਾਵੇਗਾ। ਬਾਬਾ ਜੀ ਇਹ ਸੁਣ ਕੇ ਬੜੇ ਪ੍ਰਸੰਨ ਹੋਏ।

ਗੁਰੂ ਜੀ ਬਾਲ ਅਵਸਥਾ ਵਿਚ ਜਦੋਂ ਸਾਥੀਆਂ ਨਾਲ ਖੇਡਣ ਜਾਂਦੇ ਤਾਂ ਘਰੋਂ ਕੋਈ ਨਾ ਕੋਈ ਛਕਣ ਵਾਲਾ ਪਦਾਰਥ ਲੈ ਜਾਂਦੇ ਤੇ ਸਾਥੀਆਂ ਨੂੰ ਵੰਡਦੇ। ਪਰ ਅਜੇ ਤਕ ਕੋਈ ਗੁਰੂ ਧਾਰਨ ਨਹੀਂ ਸੀ ਕੀਤਾ। ਇਹ ਘਾਟ ਆਪ ਜੀ ਨੂੰ ਹਮੇਸ਼ਾਂ ਰੜਕਦੀ ਰਹਿੰਦੀ।

ਇਕ ਦਿਨ ਆਪ ਸਰਵਾਲੇ ਤੋਂ ਛੋਈ ਪਿੰਡ ਆਪਣੇ ਪਿਤਾ ਜੀ ਦੀ ਦੁਕਾਨ ਵਲ ਜਾ ਰਹੇ ਸਨ। ਰਾਹ ਵਿਚ ਹਰੋ ਨਦੀ ਦੇ ਕਿਨਾਰੇ ਬਹਿ ਕੇ ਭਜਨ ਕਰਨ ਲਗ ਪਏ। ਸਮਾਧੀ ਲਗ ਗਈ। ਜਦੋਂ ਸਮਾਧੀ ਖੁਲੀ, ਕੀ ਵੇਖਦੇ ਹਨ ਕਿ ਸਾਹਮਣੇ ਘੋੜੇ ਤੇ ਸਵਾਰ ਪੰਜਾਂ ਸਿਖਾਂ ਨਾਲ ਇਕ ਵਿਅਕਤੀ ਸਾਹਮਣੇ ਖੜਾ ਹੈ। ਆਪ ਆਪਣੇ ਪਿਤਾ ਜੀ ਪਾਸੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਾਖੀਆਂ ਸੁਣਿਆ ਕਰਦੇ ਸਨ। ਆਪ ਜੀ ਨੂੰ ਭਾਸਿਆ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਨ ਹੋਣ। ਝਟ ਉਠੇ ਚਰਨਾਂ ਤੇ ਨਿਮਸਕਾਰ ਕੀਤੀ ਤੇ ਘੋੜੇ ਦੀ ਵਾਗ ਫੜ ਲਈ ਅਤੇ ਪੁਛ ਕੀਤੀ। ਬਾਬੇ ਬਾਲਕ ਸਿੰਘ ਜੀ ਦੇ ਸਾਰੇ ਸ਼ੰਕੇ ਨਵਿਰਤ ਕਰਦਿਆਂ ਉਨਾਂ ਦਸਿਆ ਮੈਂ ਉਹ ਹੀ ਹਾਂ ਜਿਸ ਨੂੰ ਲੋਕੀ ਗੁਰੂ ਗੋਬਿੰਦ ਸਿੰਘ ਆਖਦੇ ਹਨ ਅਤੇ ਜਿਸ ਨੇ ਨੰਦੇੜ ਵਿਚ ਕੌਤਕ ਰਚਾਇਆ ਸੀ। ਕੁਝ ਬਚਨ ਕਰਨ ਉਪ੍ਰੰਤ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬਾਲਕ ਸਿੰਘ ਜੀ ਨੂੰ ਭਜਨ (ਗੁਰਮੰਤ੍ਰ) ਦੀ ਦਾਤ ਬਖਸ਼ੀ।

ਫਿਰ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪੈਸੇ ਤੇ ਨਰੇਲ ਰਖ ਕੇ ਮਥਾ ਟੇਕ ਕੇ ਬਾਬੇ ਬਾਲਕ ਸਿੰਘ ਜੀ ਨੂੰ ਗੁਰੂ ਬਾਲਕ ਸਿੰਘ ਬਣਾ ਦਿਤਾ। ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤਖਤ ਦਾ ਗਿਆਰਵਾਂ ਜਾਨਸ਼ੀਨ ਅਥਵਾ ਆਪਣਾ ਉਤ੍ਰਾਧਿਕਾਰੀ ਬਣਾ ਦਿਤਾ।

ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਬਹੁਤ ਸੁਚੱਜੇ ਢੰਗ ਤੇ ਮਨੋਹਰ ਸ਼ਬਦਾਂ ਵਿਚ ਲਿਖਿਆ ਹੈ:

*ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ,*
*ਯਦੀ ਨਰ ਨਾਰੀ ਲੇ ਅਪਾਰੀ ਭਵ ਤੈ ਤਰੇ।*
*ਔਰ ਇਲਹਾਮ ਕਰਤਾਰ ਕਈ ਬਾਰ ਦਇਓ,*
*ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।*

*ਐਪੈ ਗੁਰੂ ਦਸਮ ਦੈ ਜੋ ਕਹਿਓ ਤਾਹਿ,*
*ਮੇਰੋ ਅਵਤਾਰ ਅੰਸ ਰਾਮ ਸਿੰਘ ਹੈ ਭਰੇ।*
*ਯਾਹਿ ਹੇਤ ਤਾਹਿ ਨਾਹਿ ਔਰ ਕਾਹਿ ਮਾਹਿ ਨਿਜ*
*ਸ਼ਕਤ ਰਖਾਈ ਗੁਰਵਾਕ ਦਿਢ ਥੇ ਧਰੇ। ੨੦੯*

ਕਵੀ ਇੰਦਰ ਸਿੰਘ ਤੇ ਸ਼ੇਕਾ ਰਾਮ ਹੁਰਾਂ ਨੇ ਸਤਿਗੁਰੂ ਜੀ ਦੇ ਇਸ ਪਰਚਾਰ ਨੂੰ ਆਪਣੀਆਂ ਰਚਨਾਵਾਂ ਵਿਚ ਚੰਗੀ ਤਰ੍ਹਾਂ ਉਜਾਗਰ ਕੀਤਾ ਹੈ:

*ਤਾਹਿ ਕੇ ਪ੍ਰਤਾਪ ਕਰ ਹਜਰੋ ਅਮਾਪ ਵਰ,*
*ਪਇਓ ਸਮ ਅਉਧ ਤਰ ਮੰਦਤਾ ਬਿਲੈ ਗਈ।*
*ਭਏ ਲੋਕ ਵਡਭਾਗੀ ਭਗਤੀ ਮੈ ਮਤ ਪਾਗੀ,*
*ਸੰਤ ਸੰਗ ਮਾਹਿ ਜਾਗੀ ਸੰਤ ਸੇਵ ਹੂੰ ਠਈ।*

ਹਜਰੋ ਨਿਵਾਸੀ ਕਵੀ ਸ਼ੇਕਾ ਰਾਮ ਦੀ ਉਗਾਹੀ ਵਧੇਰੇ ਪ੍ਰਮਾਣੀਕ ਮੰਨੀ ਜਾਣੀ ਚਾਹੀਦੀ ਹੈ, ਉਸਨੇ ਆਪਣੀ ਪੋਥੀ ਸਰਧਾ ਪੂਰਨ ਵਿਚ ਕਾਫੀ ਕੁਝ ਲਿਖਿਆ ਹੈ:

*ਉਠ ਧਰਮ ਸਾਲੋਂ ਗ੍ਰੰਥ ਪੜ੍ਹ ਕੇ ਤੇ,*
*ਘਰ ਆਂਵਦੇ ਨੀ ਭੋਜਨ ਪਾਵਣੇ ਨੂੰ।*
*ਵੀਹ ਤੀਹ ਜਗਿਆਸੀ ਤਾਂ ਨਾਲ ਰਹਿੰਦੇ,*
*ਰਾਹੇ ਰਾਹਿ ਜੈਕਾਰ ਬੁਲਾਵਣੇ ਨੂੰ।*
*ਲੋਕੀ ਦੇਖ ਕੇ ਤੇ ਮਥਾ ਟੇਕਦੇ ਨੀ,*
*ਨਹੀਂ ਵਾਰ ਮਿਲਦੀ ਚਰਨ ਚਾਵਣੇ ਨੂੰ।*
*ਸ਼ੇਕਾ ਰਾਮ ਜਗਿਆਸੀ ਬੇਅੰਤ ਉਸ ਦੇ,*
*ਨਹੀ ਰਾਹ ਮਿਲਦਾ ਲੰਘ ਜਾਵਣੇ ਨੂੰ।*

ਇਥੇ ਇਹ ਦਸ ਦੇਣਾ ਜਰੂਰੀ ਹੈ ਕਿ ਗੁਰੂ ਬਾਲਕ ਸਿੰਘ ਦੇ ਰੂਪ ਵਿਚ ਯਾਰਵੇਂ ਗੁਰੂ ਬਾਰੇ ਭਵਿਖ ਬਾਣੀਆਂ ਇਸ ਸਮੇਂ ਤੋਂ ਕਿੰਨਾ ਚਿਰ ਪਹਿਲਾਂ ਹੀ ਹੋ ਚੁਕੀਆਂ ਸਨ। ਅਜਿਤੇ ਰੰਧਾਵੇ ਨਾਲ ਹੋਈ ਗੋਸ਼ਟ ਵਿਚ ਹੀ ਲਿਖਿਆ ਮਿਲਦਾ ਹੈ ਜਦੋਂ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਫੇਰ ਸਿਖ ਕਿਸ ਦੀ ਪੈਰੀ ਪੈਣਗੇ ਤੇ ਕਿਉਂ ਕਰ ਵਰਤਾਰਾ ਵਰਤੇਗਾ ਤਾਂ ਬਚਨ ਹੋਇਆ ਜਦੋਂ ਦਸਵਾਂ ਜਾਮਾ ਹੋਵੇਗਾ ਯਾਰਵਾਂ ਗੁਪਤ ਵਰਤੇਗਾ।

ਜਨਮ ਸਾਖੀ ਭਾਈ ਬਾਲੇ ਵਾਲੀ ੧੬੫੨ ਬਿਕ੍ਰਮੀ ਸਤਿਗੁਰੂ ਬਾਲਕ ਸਿੰਘ ਜੀ ਬਾਬਤ ਇਕ ਹਥ ਲਿਖਤ ਜਨਮ ਸਾਖੀ ਵਿਚ ਵੀ ਜ਼ਿਕਰ ਕੀਤਾ ਹੈ।

ਗੁਰਿੰਡ ਨਾਮੇ ਨੂੰ ਕਈ ਹੋਰਨਾਂ ਲਿਖਾਰੀਆਂ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਿਆ ਹੈ। ਉਸ ਵਿਚ ਗੁਰੂ ਸਾਹਿਬ ਲਿਖਦੇ ਹਨ:

*ਜਾਮੇ ਧਾਰੇ ਦਸ ਗੁਰੂ ਨਵ ਸਤ ਕਲਾ ਸੁ ਧਾਰ।*
*ਗੁਪਤ ਗਿਆਰਵਾਂ ਖੇਲਸੀ ਕੋਇ ਨ ਪਾਵੇ ਪਾਰ।*

(ਭਵਿਖਤ ਸਾਖੀਆਂ)

ਆਲਮ ਸਿੰਘ ਨੇ ਭਵਿਖ ਸੰਬੰਧੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਕ ਵਾਰ ਪੁਛਿਆ:

*ਆਲਮ ਸਿੰਘ ਬੰਦ ਕਰ ਦੋਇ।*
*ਕਿਹਾ ਕਿ ਦਰਸ਼ਨ ਭੀ ਤੁਮ ਹੋਇ।*
*ਦੋਹਰਾ:*
*ਕਹਿਓ ਗੁਰੂ ਹਮ ਭੀ ਰਖਹਿਂ ਹਿਰਦੇ ਭਾਵਨੀ ਸੋਇ।*
*ਸ੍ਰੀ ਅਮ੍ਰਿਤਸਰ ਪਹੁੰਚਬੋ ਰਾਮ ਸਰੋਵਰ ਜੋਇ।*
*ਰ ਗਿਆਰਵੀ ਹਮ ਚਲ ਆਵਹਿਂ।*
*ਤਿਸ ਤੇ ਕੌਇਕ ਹਮ ਲਖ ਪਾਵਹਿਂ।*
*ਪੰਥ ਖਾਲਸਾ ਖੇਤੀ ਮੇਰੀ।*
*ਕਰੋ ਸੰਭਾਲਨ ਮੈ ਤਿਸ ਬੇਰੀ।*

ਇਨ੍ਹਾਂ ਸਭ ਭਵਿੱਖ ਬਾਣੀਆਂ ਦੇ ਅਧਾਰ ਤੇ ਨਿਰਸੰਸੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਬਾਲਕ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਸਹੀ ਉਤਰਧਿਕਾਰੀ ਸਨ ਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਉਨ੍ਹਾਂ ਅਗੇ ਗੁਰਤਾ ਮਥਾ ਟੇਕਣ ਸਬੰਧੀ ਉਪਰ ਦਿਤੇ ਪਰਮਾਣਾਂ ਤੋਂ ਕੋਈ ਕਸਰ ਬਾਕੀ ਨਹੀਂ ਰਹਿ ਜਾਂਦੀ।

*ਤਾਹਿ ਕੇ ਪ੍ਰਤਾਪ ਕਰਿ, ਹਜਰੋ ਅਮਾਪ ਵਰ*
*ਭਯੋ ਸਮ ਔਧਤਰ, ਮੁੰਦਤਾ ਬਿਲੈ ਗਈ*

ਹਜਰੋ ਵਿਚ ਇਕ ਮੁਸਲਮਾਨੀ ਸੱਯਦਾਨੀ ਚੜ੍ਹਾਈ ਕਰ ਗਈ। ਜਦੋਂ ਅਗੇ ਗਈ ਤਾਂ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਹੋਏ। ਹੈਰਾਨ ਹੋਈ ਅਤੇ ਦਿਲ ਵਿਚ ਪਛਤਾਵਾ ਲੱਗਾ ਕਿ ਇਹ ਤਾਂ ਸਾਡੇ ਨਜਾਰ ਹੀ ਰਹਿੰਦੇ ਸਨ। ਪਰ ਅਸਾਂ ਇਨ੍ਹਾਂ ਦੀ ਸਾਰ ਨਹੀ ਜਾਣੀ। ਦੇਵ ਨੇਤ ਨਾਲ ਉਹ ਸੱਯਦਾਨੀ ਫਿਰ ਜਿੰਦਾ ਹੋ ਗਈ। ਜਦੋ ਹੋਸ਼ ਆਈ ਤਾਂ ਕੋਲ ਬੈਠੀਆਂ ਰਿਸ਼ਤੇਦਾਰਾਂ ਨੂੰ ਸਾਰੀ ਗਲ ਸੁਣਾਈ ਅਤੇ ਕਹਿਆ ਕਿ ਮੇਰੇ ਵਲੋਂ ਗੁਰੂ ਬਾਲਕ ਸਿੰਘ ਜੀ ਨੂੰ ਨਿਮ੍ਰਤਾ ਸਹਿਤ ਅਰਜ ਕਰੋ ਕਿ ਮੈਂ ਬ੍ਰਿਧ ਹਾਂ। ਆਪ ਜੀ ਦੇ ਦਰਸ਼ਨ ਕਰਨ ਵਾਸਤੇ ਆਪ ਜੀ ਦੇ ਕੋਲ ਪਹੁੰਚ ਨਹੀ ਸਕਦੀ। ਕ੍ਰਿਪਾ ਕਰਕੇ ਮੈਨੂੰ ਇਥੇ ਹੀ ਦਰਸ਼ਨ ਦੇ ਜਾਓ। ਦੀਨ ਦਇਆਲ ਸਤਿਗੁਰੂ ਜੀ ਉਸ ਨੂੰ ਦਰਸ਼ਨ ਦੇਣ ਵਾਸਤੇ ਉਸ ਦੇ ਘਰ ਗਏ। ਸਯਦਾਨੀ ਦਰਸ਼ਨ ਕਰ ਕੇ ਬੜੀ ਪ੍ਰਸੰਨ ਹੋਈ ਅਤੇ ਬੜੀ ਨਿਮ੍ਰਤਾ ਸਹਿਤ ਬੇਨਤੀ ਕੀਤੀ ਕਿ ਮੈਨੂੰ ਰੋਜ਼ ਏਥੇ ਦਰਸ਼ਨ ਦੇ ਜਾਇਆ ਕਰੋ। ਸਯਦਾਨੀ ਦਾ ਪ੍ਰੇਮ ਅਤੇ ਸ਼ਰਧਾ ਭਾਵਨਾ ਵੇਖ ਕੇ ਸਤਿਗੁਰੂ ਜੀ ਉਸ ਨੂੰ ਰੋਜ ਦਰਸ਼ਨ ਦੇਣ ਵਾਸਤੇ ਜਾਂਦੇ ਰਹੇ।

ਮੂੜ ਮਤ ਆਦਮੀਆਂ ਨੇ ਇਹ ਸਮਝ ਲਿਆ ਕਿ ਸਯਦਾਨੀ ਅਗੋਂ ਹੋ ਕੇ ਵਾਪਸ ਆਈ ਹੈ। ਇਸ ਲਈ ਗੁਰੂ ਬਾਲਕ ਸਿੰਘ ਜੀ ਉਸਦੇ ਦਰਸ਼ਨ ਕਰਨ ਵਾਸਤੇ ਅਤੇ ਕਰਾਮਾਤ ਲੈਣ ਵਾਸਤੇ ਉਸ ਦੇ ਕੋਲ ਜਾਂਦੇ ਹਨ। ਉਹ ਇਹ ਨ ਸਮਝ ਸਕੇ ਕਿ ਗੁਰੂ ਜੀ ਤਾਂ :

*ਨਾਮ ਸਿੰਘ ਬਾਲਕ ਪੈ ਪਾਲਕ ਪਿਰੰਬਰੋ ਕੇ*
*ਅੰਬਰੋ ਕੇ ਮਾਲਕ ਅਡੰਬਰੋ ਕੇ ਤਯਾਗੀ ਹੈ।*
*ਬੇਰ ਗਿਆਰਵੀ ਜਬ ਹਮ ਆਵਹਿੰ*
*ਤਾਂ ਤੇ ਕੋਇਕ ਹਮ ਲਖ ਪਾਵਹਿ।*

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ: ਜਿਵੇ ਘੜੇ ਵਿਚ ਜਗਦਾ ਦੀਵਾ ਰਖ ਦਿਤਾ ਜਾਵੇ ਤਦ ਉਸ ਦੀ ਰੌਸ਼ਨੀ ਘੜੇ ਦੇ ਅੰਦਰ ਤਾਂ ਹੁੰਦੀ ਹੀ ਹੈ ਪਰ ਕੁਛ ਕੁਛ ਰੌਸ਼ਨੀ ਬਾਹਰ ਵੀ ਹੋ ਜਾਂਦੀ ਹੈ, ਤਿਵੇਂ ਹੀ ਗੁਰੂ ਬਾਲਕ ਸਿੰਘ ਜੀ ਨੇ ਆਪਣੀ ਸ਼ਕਤੀ ਨੂੰ ਗੁਪਤ ਰਖਿਆ। ਗੁਰੂ ਗੋਬਿੰਦ ਸਿੰਘ ਵਲੋਂ 'ਕੋਇਕ ਹਮ ਲਖ ਪਾਵਹਿ' ਦੇ ਉਚਾਰੇ ਉਕਤ ਵਾਕ ਨਾਲ ਗਿਆਨੀ ਜੀ ਦੀ ਇਸ ਤੁਕ ਦਾ ਕਿਨਾ ਢੁਕਵਾਂ ਸਬੰਧ ਹੈ:

*ਗੋਇ ਰਾਖੀ ਘਟ ਦੀਪ ਜਿਮ ਨਜ ਅਜਮਤ,*
*ਸਜ ਮਤ ਭਕਤਿ ਬਿਰਕਤ ਅਦਾਗੀ ਹੈ।*

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਦਿਤੀ ਸੀ ਉਦੋਂ ਨਾਲ ਹੀ ਆਪ ਜੀ ਨੇ ਬਚਨ ਕੀਤਾ ਕਿ ਇਹ ਗੁਰਿਆਈ ਮੇਰੀ ਅਮਾਨਤ ਹੈ। ਮੈਂ ਆਪ ਹੀ ਆਪ ਜੀ ਪਾਸੋਂ ਆ ਕੇ ਲੈ ਜਾਵਾਂਗਾ। ਉਦੋਂ ਮੇਰਾ ਨਾਮ ਰਾਮ ਸਿੰਘ ਹੋਵੇਗਾ। ਜਿੰਨਾ ਚਿਰ ਮੈਂ ਨਹੀ ਆਉਂਦਾ ਆਪ ਗੁਰ ਗਦੀ ਦੀ ਕਾਰ ਚਲਾਓ। ਇਸ ਤਰ੍ਹਾਂ ਦੇ ਬਚਨ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਵਾਪਸ ਨਾਭੇ ਚਲੇ ਗਏ।

ਗੁਰੂ ਨਾਨਕ ਦੇਵ ਜੀ ਨੇ ਸਾਰਾ ਕਲਿਜੁਗ ਭੋਗਣ ਦਾ ਇਕਰਾਰ ਵੀ ਕੀਤਾ ਹੋਇਆ ਹੈ:

*ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ।*
*ਗੁਪਤ ਗਿਆਰਵਾਂ ਖੇਲਸੀ ਕੋਇਕ ਪਾਵੈ ਪਾਰ।*

ਜਦੋਂ ਗੁਰੂ ਰਾਮ ਸਿੰਘ ਜੀ ਫੌਜ ਵਿਚ ਭਰਤੀ ਹੋਏ ਅਤੇ ੧੮੯੮ ਵਿਚ ਸਤਿਗੁਰੂ ਜੀ ਵਾਲੀ ਫੌਜ (ਜਿਸ ਦਾ ਨਾਮ ਭਗਤਾਂ ਵਾਲੀ ਫੌਜ ਸੀ) ਕਿਸੇ ਸਰਕਾਰੀ ਕੰਮ ਵਾਸਤੇ ਪਸ਼ੌਰ ਨੂੰ ਗਈ। ਇਹ ਫੌਜ ਰਾਹ ਵਿਚ ਕਈ ਥਾਵਾਂ ਤੇ ਪੜਾਅ ਕਰਦੀ ਜਾ ਰਹੀ ਸੀ। ਇਕ ਪੜਾਅ ਸ੍ਰੀ ਹਜਰੋ ਸਾਹਿਬ ਵੀ ਕੀਤਾ। ਏਥੇ ਉਨਾਂ ਦਿਨਾਂ ਵਿਚ ਗੁਰੂ ਬਾਲਕ ਸਿੰਘ ਜੀ ਦੀ ਬੜੀ ਪ੍ਰਸਿਧੀ ਸੀ। ਸਤਿਗੁਰੂ ਰਾਮ ਸਿੰਘ ਜੀ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਗਏ। ਆਪ ਜੀ ਦੇ ਨਾਲ ਹੋਰ ਵੀ ਫੌਜੀ ਸਾਥੀ ਸਨ। ਜਦੋਂ ਸਤਿਸੰਗ ਵਾਲੀ ਜਗ੍ਹਾ ਤੇ ਪੁਜੇ ਉਥੇ ਗੁਰੂ ਬਾਲਕ ਸਿੰਘ ਜੀ ਸ਼ਬਦ ਕਥਾ ਕਰ ਰਹੇ ਸਨ। ਜਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਮਥਾ ਟੇਕਿਆ ਤਾਂ ਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ:

ਆਓ ਠਾਕੁਰ ਜੀ ਮਹਾਰਾਜ ਅਸੀ ਤਾਂ ਬੜੇ ਚਿਰਾਂ ਤੋਂ ਆਪ ਜੀ ਦੀ ਉਡੀਕ ਕਰ ਰਹੇ ਹਾਂ।

ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਬੜੇ ਆਦਰ ਸਹਿਤ ਸ੍ਰੀ ਸਤਿਗੁਰੂ ਰਾਮ ਸਿੰਘ

ਜੀ ਨੂੰ ਆਪਣੀ ਗਦੀ ਤੇ ਬਿਠਾਇਆ। ਭਾਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਖੁਦ ਅਕਾਲ ਪੁਰਖ ਸਨ। ਪਰ ਮਰਯਾਦਾ ਨੂੰ ਮੁਖ ਰਖ ਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਕੰਨ ਵਿਚ ਗੁਰਮੰਤ੍ਰ (ਭਜਨ) ਦਿਤਾ ਅਤੇ ਨਾਲ ਹੀ ਪੰਜ ਪੈਸੇ ਤੇ ਨਰੇਲ ਰਖ ਕੇ ਗੁਰੂ ਬਾਲਕ ਸਿੰਘ ਜੀ ਨੇ ਪਹਿਲਾਂ ਆਪ ਮਥਾ ਟੇਕਿਆ ਤੇ ਫਿਰ ਸਾਰੀ ਸੰਗਤ ਨੂੰ ਮਥਾ ਟੇਕਨ ਦਾ ਹੁਕਮ ਕੀਤਾ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਗਦੀ ਵਾਲੀ ਅਮਾਨਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਦਿਤੀ।

# ਬਾਰ੍ਹਵੀਂ ਪਾਤਸ਼ਾਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ

| | |
|---|---|
| ਅਵਤਾਰ ਧਾਰਿਆ | ਤਿਥ ਮਾਘ ਸੁਦੀ ਪੰਜਵੀਂ ਤੇ ਛਟ ਦੀ ਦਰਮਿਆਨੀ ਰਾਤ ਨੂੰ ਸੰਮਤ ੧੮੭੨ ਬਿਕ੍ਰਮੀ ਮੁਤਾਬਿਕ ੩ ਫਰਵਰੀ ਸੰਨ ੧੮੧੬ ਈਸਵੀ। |
| ਪਿਤਾ | ਬਾਬਾ ਜਸਾ ਸਿੰਘ ਜੀ ਮਠਾਰੂ ਰਾਮਗੜੀਆ (ਪਿੰਡ ਦੇ ਲੋਕੀ ਲਖਾ ਸਿੰਘ ਵੀ ਆਖਦੇ ਸਨ) |
| ਮਾਤਾ | ਸਦਾ ਕੌਰ ਜੀ। |
| ਪ੍ਰਕਾਸ਼ ਅਸਥਾਨ | ਪਿੰਡ ਰਾਈਆਂ (ਜਿਲਾ ਲੁਧਿਆਣਾ) |
| ਵਿਵਾਹ | ਮਾਤਾ ਜਸਾਂ ਜੀ (ਜਸ ਕੌਰ)<br>ਮੰਗਣੀ ੫ ਸਾਲ ਦੀ ਉਮਰ ਵਿਚ<br>ਵਿਆਹ ੭ ਸਾਲ ਦੀ ਉਮਰ ਵਿਚ<br>ਪਿੰਡ ਧਰੋੜੀ ਜਿਲਾ ਲੁਧਿਆਣਾ<br>ਸੰਮਤ ੧੮੭੯-੮੦ |
| ਸੰਤਾਨ | ਦੋ ਲੜਕੀਆਂ (੧) ਬੀਬੀ ਨੰਦਾਂ (੨) ਬੀਬੀ ਦਇਆ ਕੌਰ। ਇਕ ਲੜਕਾ ਵੀ ਹੋਇਆ ਸੀ ਜੋ ਛੋਟੀ ਉਮਰ ਵਿਚ ਹੀ ਚਾਲਾਣਾ ਕਰ ਗਿਆ। |
| ਗੁਰਗੱਦੀ | ਗੁਰੂ ਬਾਲਕ ਸਿੰਘ ਜੀ ਤੋਂ ਹਜਰੋ ਵਿਖੇ (ਜਿਲਾ ਅਟਕ) ਸੰਮਤ ੧ ਅਸੂੰ ੧੮੯੮ ਬਿਕ੍ਰਮੀ ਮੁਤਾਬਿਕ ਸੰਨ ੧੮੪੧ ਈਸਵੀ। |

# ਜੀਵਨ ਝਲਕ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਮਾਘ ਸੁਦੀ ਪੰਚਮੀ ਨੂੰ ਬਸੰਤ ਦੇ ਦਿਨ ਰਾਈਆ ਪਿੰਡ ਜਿਲਾ ਲੁਧਿਆਨਾ ਵਿਖੇ ਸੰਮਤ ੧੮੭੨ ਨੂੰ ਪਿਤਾ ਜਸਾ ਸਿੰਘ ਤੇ ਮਾਤਾ ਸਦਾ ਕੌਰ ਦੇ ਘਰ ਹੋਇਆ। ਬਚਪਨ ਨਿਰਾਲੇ ਚੋਜਾਂ ਵਿਚ ਬਿਤਾਇਆ। ਜਵਾਨੀ ਵਿਚ ਆਪਣੇ ਭਣਵਈਏ ਸ: ਕਾਬਲ ਸਿੰਘ ਦੇ ਨਾਲ ਜਾ ਕੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ (ਜਿਸ ਦਾ ਨਾਮ ਨੌਨਿਹਾਲ ਸਿੰਘ ਰਜਮੈਂਟ ਸੀ) ਵਿਚ ਭਰਤੀ ਹੋ ਗਏ। ਪਿਛੋਂ ਇਸ ਰਜਮੈਂਟ ਦਾ ਨਾਮ ਭਗਤਾਂ ਵਾਲੀ ਰਜਮੈਂਟ ਪੈ ਗਿਆ। ਗੁਰਿਆਈ ਦੇਣ ਸਮੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਕਿਹਾ ਸੀ- ਆਪ ਕੋਲੋਂ ਇਹ ਅਮਾਨਤ ਆਪ ਛੇਤੀ ਹੀ ਬਾਹਰਵੇ ਰੂਪ ਵਿਚ ਆ ਕੇ ਵਾਪਸ ਲੈ ਲਵਾਂਗਾ। ਸੋ ਜਦੋਂ ਸਤਿਗੁਰੂ ਰਾਮ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਨੂੰ ਗਏ ਤਾਂ ਅਗੋਂ:

*ਠਾਕੁਰ ਤੁਮ ਸਰਣਾਈ ਆਇਆ।*
*ਉਤਰ ਗਇਆ ਮੇਰੇ ਮਨ ਕਾ ਸੰਸਾ ਜਬ ਤੇ ਦਰਸ਼ਨ ਪਾਇਆ।*

ਇਸ ਤਰ੍ਹਾਂ ਗੁਰਗੱਦੀ ਦਾ ਇਹ ਸਿਲਸਿਲਾ ਅਗੇ ਹੀ ਅਗੇ ਚਲਦਾ ਰਿਹਾ।

*ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ।।*

ਤੇ

*ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ। ਦੇ ਮਹਾਂਵਾਕ ਅਨੁਸਾਰ ਅਗਿਊਂ ਅਗੇਰੇ ਚਲਦਾ ਰਿਹਾ ਤੇ ਗੁਰ ਗਦੀ ਦੀ ਵਿਰਾਸਤ ਗੁਰੂ ਗੋਬਿੰਦ ਸਿੰਘ ਜੀ ਤੋਂ ਗੁਰੂ ਬਾਲਕ ਸਿੰਘ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਆ ਮਿਲੀ।*

ਜਦੋਂ ਫੌਜਾਂ ਮੁਦਕੀ ਦੀ ਲੜਾਈ ਲਈ ਕੂਚ ਕਰਨ ਲਗੀਆਂ ਤਾਂ ਹੋਣ ਵਾਲੀ ਹਾਰ ਨੂੰ ਅਨੁਭਵ ਕਰ ਕੇ ਆਪ ਨੇ ਫੌਜੀਆਂ ਨੂੰ ਸਮਝਾਇਆ ਤੇ ਰੋਕਿਆ। ਪਰ ਉਹ ਨਾ ਰੁਕੇ ਅਤੇ ਆਪ ਹਰੀ ਕੇ ਪਤਣ ਹੀ ਆਪਣੀ ਬੰਦੂਕ ਦਰਿਆ ਵਿਚ ਸਿਟ ਕੇ ਵਾਪਸ ਭੈਣੀ ਸਾਹਿਬ ਆ ਗਏ।

**ਖਾਲਸੇ ਦੀ ਪੁਰਨਸਥਾਪਨਾ**

੧੯੧੪ ਬਿਕ੍ਰਮੀ ਦੀ ਵੈਸਾਖੀ ਨੂੰ ਭੈਣੀ ਸਾਹਿਬ ਵਿਚ ਹੀ ਆਪ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰ ਕੇ ਪੰਜ ਸਿਖਾਂ ਨੂੰ ਛਕਾ ਕੇ ਸਿਖੀ ਸੁਧਾਰ ਦਾ ਮੁਢ ਬੰਨਿਆ।

ਅਤੇ ਨਾਲੋ ਨਾਲ ਹੀ ਸਫੈਦ ਰੰਗ ਦਾ ਝੰਡਾ ਲਹਿਰਾ ਕੇ ਅੰਗਰੇਜਾਂ ਵਿਰੁਧ ਜਦੋ ਜਹਿਦ ਦਾ ਸ੍ਰੀ ਗਣੇਸ਼ ਵੀ ਕੀਤਾ।

### ਸਿੱਖੀ ਰਹਿਤ ਮਰਯਾਦਾ

ਸਿੱਖੀ ਰਹਿਤ ਮਰਯਾਦਾ ਦੇ ਤਖਤਾਂ ਵਿਚੋਂ ਵੀ ਅਲੋਪ ਹੋ ਜਾਣ ਦੀ ਗਵਾਹੀ ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੇ ਖੋਜੀ ਵਿਦਵਾਨ ਸ੍ਰੀ ਸ਼ਮਸ਼ੇਰ ਸਿੰਘ ਜੀ ਅਸ਼ੋਕ ਨੇ ਪੰਜਾਬ ਦੀਆਂ ਲਹਿਰਾਂ ਵਿਚ ਵੀ ਭਰੀ ਹੈ। ਸ੍ਰੀ ਅਕਾਲ ਤਖਤ (ਅੰਮ੍ਰਿਤਸਰ), ਤਖਤ ਸ੍ਰੀ ਕੇਸ ਗੜ (ਅਨੰਦਪੁਰ), ਤਖਤ ਸ੍ਰੀ ਪਟਨਾ ਸਾਹਿਬ (ਬਿਹਾਰ) ਤੇ ਹੋਰ ਗੁਰਦਵਾਰਿਆਂ ਦੀ ਰਹਿਤ ਮਰਯਾਦਾ ਮਨਮਤੀਏ ਸਿਖਾਂ ਨੇ ਖਾਲਸ ਨਹੀਂ ਸੀ ਰਹਿਣ ਦਿਤੀ। ਇਸ ਸਮੇ ਕੇਵਲ ਸ੍ਰੀ ਹਜ਼ੂਰ ਸਾਹਿਬ (ਦਖਣ) ਹੀ ਸਿਖਾਂ ਦਾ ਇਕ ਅਜਿਹਾ ਗੁਰਦੁਵਾਰਾ ਸੀ ਜਿਥੇ ਸ੍ਰੀ ਦਸਮੇਸ਼ ਜੀ ਦੇ ਸਮੇ ਤੋਂ ਚਲੀ ਆ ਰਹੀ ਮਰਯਾਦਾ ਜਿਉਂ ਦੀ ਤਿਉਂ ਕਾਇਮ ਸੀ। ਕਿਉਂਕਿ ਹਜ਼ੂਰ ਸਾਹਿਬ ਵਲ ਅਜੇ ਸਿਖੀ ਤੇ ਏਨਾ ਮਾਰੂ ਪ੍ਰਭਾਵ ਨਹੀਂ ਸੀ ਪਿਆ। ਇਸ ਲਈ ਸੁਧਰੇ ਹੋਏ ਖਾਲਸੇ ਨੂੰ ਰਹਿਤ-ਮਰਯਾਦਾ ਦਸਣ ਲਈ ਭਾਈ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਭੇਜ ਕੇ ਉਥੋਂ ਦੀ ਮਰਯਾਦਾ ਮੰਗਵਾ ਕੇ ਉਸ ਦਾ ਸਿਖਾਂ ਵਿਚ ਪਰਚਾਰ ਸ਼ੁਰੂ ਕੀਤਾ। ਇਸ ਦਾ ਭਾਵ ਇਹ ਹੈ ਕਿ ਕੂਕਿਆਂ ਜਾਂ ਨਾਮਧਾਰੀਆਂ ਵਿਚ ਪਰਚਲਤ ਮਰਯਾਦਾ ਕੋਈ ਨਵੀਂ ਨਹੀਂ ਸੀ ਸਗੋਂ ਦਸਮੇਸ਼ ਜੀ ਵਾਲੀ ਹੀ ਰਹੁ ਰੀਤ ਸੀ। ਕੁਝ ਕੁ ਗਲਾਂ ਜੋ ਪਹਿਲਾਂ ਕਾਇਮ ਨਹੀਂ ਸਨ ਗੁਰੂ ਰਾਮ ਸਿੰਘ ਜੀ ਨੇ ਆਪਣੀ ਕਾਢ ਵਜੋਂ ਨਵੀਆਂ ਵੀ ਪਰਚਲਤ ਕੀਤੀਆਂ। ਜਿਵੇਂ ਅਨੰਦ ਮਰਯਾਦਾ। ਮਾਈਆਂ ਨੂੰ ਅੰਮ੍ਰਿਤ ਛਕਾਣਾ ਤੇ ਕਛਹਿਰੇ ਪਾਉਣ ਦੀ ਦਾਤ ਦਿਤੀ। ਕੁੜੀਆਂ ਮਾਰਨ ਵੇਚਣ ਤੇ ਵਟਾ ਕਰਨ ਦੀ ਸਖਤ ਮਨਾਹੀ ਕੀਤੀ। ਬਾਲ ਵਿਆਹ ਬੰਦ ਤੇ ਵਿਧਵਾ ਵਿਆਹ ਦੀ ਖੁਲ੍ਹ ਦਿਤੀ। ਲੜਕੇ ਲੜਕੀਆਂ, ਬੁਢੇ ਬਾਲੇ ਨੂੰ ਗੁਰਮੁਖੀ ਪੜਨ ਦਾ ਆਦੇਸ਼ ਦਿਤਾ।

ਇਸ ਕ੍ਰਾਂਤੀਕਾਰੀ ਪ੍ਰਚਾਰ ਦੀਆਂ ਧੁਮਾ ਨੂੰ ਤਾਂ ਅੰਗਰੇਜ ਹਾਕਮਾਂ ਨੇ ਵੀ ਮੰਨਿਆ ਹੈ। ਇਸਤਰੀ ਜਾਤੀ ਤੇ ਸਤਿਗੁਰੂ ਜੀ ਵਲੋਂ ਕੀਤੇ ਗਏ ਇਸ ਮਹਾਨ ਪਰਉਪਕਾਰ ਦੀ ਸ਼ਲਾਘਾ ਕਰਦਿਆਂ ਉਘੇ ਸਿਖ ਵਿਦਵਾਨ ਸ੍ਰ: ਕਪੂਰ ਸਿੰਘ ਹੁਰੀ ਸਪਤ ਸ੍ਰਿੰਗ ਵਿਚ ਲਿਖਦੇ ਹਨ: ਸਿਖ ਗੁਰੂਆਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਪਿਛੋਂ ਬਾਬਾ ਰਾਮ ਸਿੰਘ ਹਿੰਦੁਸਤਾਨ ਵਿਚ ਇਕ ਬੜੇ ਮਹਾਨ ਸੁਧਾਰਕ ਤੇ ਰਹਿਨੁਮਾ ਹੋਏ ਹਨ। ਜਿਨਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿਚ ਸਫਲ ਹੋਏ। ਹੋਰ ਵੀ ਕਾਫੀ ਕੁਝ ਲਿਖਿਆ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਪਰਚਾਰ ਦਾ ਅਸਰ ਇਹ ਹੋਇਆ ਕਿ ਜਿਵੇਂ ਦਸਮੇਸ਼ ਜੀ ਨੇ ਭਵਿਖ ਵਾਕਾਂ ਵਿਚ ਦਸਿਆ ਸੀ ਕਿ :-

ਕਲਿਜੁਗ ਮੇ ਸਤਿਜੁਗ ਵਰਤਾਊਂ
ਤਬੀ ਬਾਰ੍ਹਵਾਂ ਬਪ ਕਹਾਊਂ।

ਬਿਲਕੁਲ ਉਸੇ ਤਰ੍ਹਾਂ ਹੀ ਸਤਿਜੁਗੀ ਜੀਵਨ ਜੀਉਣਾ ਸ਼ੁਰੂ ਹੋ ਗਿਆ ਸੀ। ਜਿਸ ਦੀ ਸ਼ਾਖ ਭਰਦਿਆਂ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

ਪਾਇ ਇਹ ਹੁਕਮ ਪ੍ਰਮੇਸ਼ ਕਾ ਵਿਸ਼ੇਸ਼ ਫਿਰ
ਰਾਮ ਮ੍ਰਗੇਸ਼ ਉਪਦੇਸ਼ ਦੈਨ ਲਾਗਿਓ।
ਹੁਕੇ ਛੁਡਵਾਏ, ਰਖਵਾਏ ਕੇਸ਼ ਮੋਨਯੋ ਕੇ
ਸੁਧਾ ਛਕਿ ਖ਼ਾਏ ਸਿਖ ਭਾਗ ਜਿਨੈ ਜਾਗਿਓ।
ਫੈਲਯੋ ਜਾਸ ਭਾਰੀ, ਸਿੱਖ ਥੀਏ ਤਾਹਿ ਕੇ ਅਪਾਰੀ
ਸਿੰਘ ਪੰਥ ਬਿਰਧਾਇਓ, ਨਾਮ ਰਸ ਪਾ ਗਿਓ।
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਯਾਰੀ,
ਠੱਗੀ ਤਜਿ ਥੀਏ ਸੰਤ, ਸਤਿਜੁਗ ਆ ਗਿਓ।

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਕੁਝ ਵਿਸ਼ੇਸ਼

੧. ਆਪ ਸਿਖਾਂ ਦੇ ਬਾਹਰਵੇਂ ਗੁਰੂ ਹਨ।
੨. ਧਰਮ ਦੀ ਧੁਜ ਗਊ ਗਰੀਬ ਦੇ ਰਖਿਅਕ ਹਨ।
੩. ਫੌਜ ਦੀ ਨੌਕਰੀ : ੧੮੩੭ ਈਸਵੀ ਤੋਂ ੧੮੪੫ ਈਸਵੀ ਤਕ ਕੀਤੀ।
੪. ਖਾਲਸਾ ਪੰਥ ਦੀ ਪੁਨਰ ਸਥਾਪਨਾ ਅਤੇ ਦੇਸ਼ ਸੁਤੰਤਰਤਾ ਅੰਦੋਲਨ ਅਰੰਭ- ੧ ਵੈਸਾਖ ਸੰਮਤ ੧੯੧੪ ਸੰਨ ੧੮੫੭ ਈਸਵੀ
(ਆਪ ਸੁਤੰਤਰਤਾ ਸੰਗ੍ਰਾਮ ਦੇ ਮੋਢੀ ਹਨ।)
੫. ਲੰਗਰ : ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਰਬ ਸਮੂਹਕ ਲੰਗਰ ਸ਼ੁਰੂ ਕੀਤਾ ਸੰਮਤ ੧੯੧੮ ਬਿਕ੍ਰਮੀ ਸੰਨ ੧੯੬੧
੬. ਮਾਈਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ: ਜੇਠ ਸੁਦੀ ਪੂਰਨਮਾਸ਼ੀ ੧੯੨੦ ਬਿਕ੍ਰਮੀ ਸੰਨ ੧੮੬੩
੭. ਆਪ ਜੀ ਨੇ ਸੁਚ ਸੋਧ ਦੀ ਮਰਯਾਦਾ ਦਸ ਕੇ ਅਖੰਡ ਪਾਠ ਕਰਨੇ ਅਰੰਭ ਕਰਵਾਏ।
੮. ਖੋਟੇ ਪਿੰਡ ਵਿਖੇ ਸੰਮਤ ੧੯੨੦ ਬਿਕ੍ਰਮੀ ਮੁਤਾਬਿਕ ੩ ਜੂਨ ਸੰਨ ੧੮੬੩ ਨੂੰ ਸਿਖਾਂ ਵਿਚ ਆਦਿ ਗ੍ਰੰਥ ਸਾਹਿਬ ਤੋਂ ਲਾਵਾਂ ਪੜਕੇ ਤੇ ਹਵਨ ਦੇ ਦੁਆਲੇ ਫੇਰੇ ਦੇਕੇ ਅਨੰਦ ਕਾਰਜ ਦੀ ਮਰਯਾਦਾ ਚਲਾਈ ਸਭ ਤੋਂ ਪਹਿਲੇ।
੯. ਰਾਏ ਕੋਟ ਦਾ ਸਾਕਾ ਤੇ ਸ਼ਹੀਦੀਆਂ: ੫ ਅਗਸਤ ੧੮੭੧ ਈਸਵੀ
੧੦. ਅੰਮ੍ਰਿਤਸਰ ਦਾ ਸਾਕਾ ਤੇ ਸ਼ਹੀਦੀਆਂ: ੧੫ ਸਤੰਬਰ ੧੮੭੧ ਈਸਵੀ
੧੧. ਮਲੇਰ ਕੋਟਲੇ ਦਾ ਸਾਕਾ ਤੇ ਸ਼ਹੀਦੀਆਂ: ੧੭-੧੮ ਜਨਵਰੀ ਸੰਮਤ ੧੮੭੨ ਈਸਵੀ
੧੨. ਪ੍ਰਦੇਸ ਗਵਨ : ੧੮ ਜਨਵਰੀ ਸੰਨ ੧੮੭੨ ਸਵੇਰੇ ੪ ਵਜੇ।
੧੩. ਪਹਿਲੀ ਗੁਰਸਿਖੀ ਦੀ ਹੋਂਦ: ਗੁਰ ਸਿਖੀ ਦੀ ਰਹਿਤ ਵਿਚ ਪੂਰੇ ਗੁਰਸਿਖ ਆਪ ਜੀ ਨੂੰ ਕੇਵਲ ਢਾਈ ਹੀ ਮਿਲੇ।
 ੧) ਬਾਬਾ ਲਹਿਣਾ ਸਿੰਘ ਜੀ ਘਰਜਾਖ ਗੁਜਰਾਂਵਾਲਾ - ਪੂਰਾ ਸਿਖ
 (ਆਪ ਸ੍ਰ: ਹਰੀ ਸਿੰਘ ਨਲਵਾ ਦੇ ਜਵਾਈ ਸਨ)
 ੨) ਬਾਬਾ ਜਮੀਅਤ ਸਿੰਘ ਜੀ ਕਾਹਨਾ ਕਾਛਾ - ਪੂਰਾ ਸਿਖ
 ੩) ਬਾਬਾ ਜਮੀਅਤ ਸਿੰਘ ਜੀ (ਗਿਲਾਂ) - ੧/੨ ਸਿਖ
੧੪. ਅੰਮ੍ਰਿਤ ਪ੍ਰਚਾਰ: ੧ ਵੈਸਾਖ ਸੰਮਤ ੧੯੧੪ ਬਿਕ੍ਰਮੀ ਮੁਤਾਬਿਕ ੧੨ ਅਪ੍ਰੈਲ ਸੰਨ ੧੮੫੭ ਈਸਵੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਨਵੇਂ ਸਿਰੇ ਫਿਰ ਸਿਖੀ ਨੂੰ ਸਜਾਇਆ ਤੇ ਹੇਠ ਲਿਖੇ ਪੰਜ ਗੁਰਮੁਖਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਗੁਰਸਿਖ ਸਜਾਏ।
 ੧) ਭਾਈ ਕਾਹਨ ਸਿੰਘ ਜੀ ਨਿਹੰਗ ਪਿੰਡ ਚਕ ਰਿਆਸਤ ਮਲੇਰ ਕੋਟਲਾ

੨) ਭਾਈ ਲਾਭ ਸਿੰਘ ਜੀ ਰਾਗੀ , ਜਿਲਾ ਅੰਮ੍ਰਿਤਸਰ
੩) ਭਾਈ ਨੈਣਾ ਸਿੰਘ ਜੀ ਪਿੰਡ ਵਰਿਆਂਹ ਜਿਲਾ ਅੰਮ੍ਰਿਤਸਰ
੪) ਭਾਈ ਆਤਮਾ ਸਿੰਘ ਜੀ ਪਿੰਡ ਆਲੋ ਮੁਹਾਰ, ਜਿਲਾ ਸਿਆਲਕੋਟ
੫) ਭਾਈ ਸੁਧ ਸਿੰਘ ਜੀ ਪਿੰਡ ਦੁਰਗਾਪੁਰ ਜਿਲਾ ਜਲੰਧਰ

੧੫. ਧਰਮ ਪ੍ਰਚਾਰ ਦੇ ਪਹਿਲੇ ੬ ਸਾਲ=ਸੰਨ ੧੮੫੭ ਤੋਂ ੧੮੬੩ ਈਸਵੀ ਤਕ
੧੬ ਨਜ਼ਰਬੰਦੀ ਤੇ ਪਾਬੰਦੀਆਂ ਦੇ ੪ ਸਾਲ = ਜੁਲਾਈ ਸੰਨ ੧੮੬੩ ਤੋਂ ਜੁਲਾਈ ੧੮੬੭ ਈਸਵੀ ਤਕ
੧੭. ਸਿਖੀ ਪਰਚਾਰ ਦੇ ੪ ਸਾਲ = ਸੰਨ ੧੮੬੭ ਤੋਂ ੧੮੭੧ ਈਸਵੀ ਤਕ
੧੮. ਹਜ਼ੂਰੀ ਰਾਗੀ = ਭਾਈ ਦਿਤੂ ਅਤੇ ਭਾਈ ਕਾਲੂ ਪਿੰਡ ਧਲੈਡਾ ਜਿਲਾ ਜਲੰਧਰ. ਸ੍ਰੀ ਸਤਿਗੁਰੂ ਜੀ ਨੇ ਇਨ੍ਹਾਂ ਰਾਗੀਆਂ ਨੂੰ ਨਾਲ ਲੈ ਕੇ ਇਸੇ ਪਿੰਡ ਤੋਂ ਹੀ ਪਰਚਾਰ ਦੌਰ ਸ਼ੁਰੂ ਕੀਤੇ।
੧੯. ਸ਼ਹੀਦੀ ਵਿਵਰਣ = ਰਾਏ ਕੋਟ ਦੇ ਸ਼ਹੀਦਾਂ ਨੂੰ ਬਸੀਆ ਦੀ ਕੋਠੀ ਕੋਲ ਫਾਂਸੀ ਦਿਤੀ ਗਈ।

ਅੰਮ੍ਰਿਤਸਰ ਦੇ ਸ਼ਹੀਦ ਰਾਮ ਬਾਗ ਦੇ ਨੇੜੇ ਇਕ ਬੋਹੜ ਨਾਲ ਫਾਂਸੀ ਤੇ ਲਟਕਾਏ ਗਏ = ੪ ਸਿੰਘ। ਕਾਲੇ ਪਾਣੀ ਦੀ ਸਜ਼ਾ = ੩ ਸਿੰਘ

੨੬ ਨਵੰਬਰ ੧੮੭੧ ਨੂੰ ਨਿਰਦੋਸ਼ ਸਿੰਘ ਸੂਬਾ ਗਿਆਨ ਸਿੰਘ ਜੀ ਤੇ ਰਤਨ ਸਿੰਘ ਜੀ ਲੁਧਿਆਨੇ ਦੀ ਜੇਹਲ ਵਿਚ ਫਾਂਸੀ ਦਿਤੇ = ੨

**ਮਲੇਰ ਕੋਟਲੇ ਸ਼ਹੀਦ ਹੋਏ ਸਿਖ :-**

| | |
|---|---|
| ਤੋਪਾਂ ਨਾਲ ਉਡਾਏ ਗਏ ੧੭ ਜਨਵਰੀ | ੪੯ |
| ਤੋਪਾਂ ਨਾਲ ਉਡਾਏ ਗਏ ੧੮ ਜਨਵਰੀ | ੧੬ |
| ਤਲਵਾਰ ਨਾਲ ਸ਼ਹੀਦ ਕੀਤਾ ਗਿਆ | ੧ |
| ਮਲੇਰ ਕੋਟਲੇ ਚੜਾਈ ਕਰ ਗਏ | ੭ |
| ਮਲੇਰ ਕੋਟਲੇ ਜਖਮੀ ਹੋਕੇ ਸ਼ਹੀਦ ਹੋਏ | ੧ |
| ਮਲੋਦ ਸ਼ਹੀਦ ਹੋਏ | ੨ |
| ਜਖਮੀ ਹੋਏ ਜੋ ਗ੍ਰਿਫਤਾਰ ਕੀਤੇ ਗਏ | ੪ |

ਮਾਤਾ ਜਸਾਂ (ਜਸ ਕੌਰ) ਜੀ ਅਕਾਲ ਚਲਾਣਾ ਕੀਤਾ ਸੰਮਤ ੧੯੨੮ ਬਿਕ੍ਰਮੀ।

ਭਾਵੇਂ ਗੁਰੂ ਨਾਨਕ ਦੇਵ ਜੀ ਨੇ ਸਾਰਾ ਕਲਿਜੁਗ ਭੋਗਣ ਦਾ ਇਕਰਾਰ ਵੀ ਕੀਤਾ ਹੋਇਆ ਸੀ। ਪਰ ਅਜਿਤੇ ਰੰਧਾਵੇ ਨਾਲ ਹੋਈ ਗੋਸ਼ਟ ਅਨੁਸਾਰ "ਬਾਰਵਾਂ ਜਾਮਾ ਸੂਲੀ ਸ਼ਬਦ ਉਚਰੇਗਾ" ਫੇਰ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਬਾਰਵਾਂ ਜਾਮਾ ਧਾਰਨ ਦੇ ਸੰਕੇਤ ਦਿਤੇ ਹਨ:

*ਜਾਮਾ ਪਹਰੋਂ ਬਾਰਵਾਂ ਪ੍ਰਗਟ ਆਦਿ ਰਘੁਬੰਸ।*
*ਸੰਗਤ ਮਿਲੈ ਅਨੰਤ ਤਬ ਮਾਨੋ ਕੋਟ ਸਹੰਸ।*
*ਦੁਆਦਸ ਪੁਰਖ ਹੈ ਆਦਿ ਸੋ ਸਭਹਨ ਕੇ ਸਿਰ ਮੌਰ।*
*ਸ਼ਕਤਿ ਅਨੰਤੀ ਆਇ ਹੈ ਆਦਿ ਇਹੈ ਨਹੀ ਔਰ।*

*ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ।*
*ਪੁਨੇ ਦਵਾਦਸ ਗੁਰਿੰਡ ਕੋ ਮੇਰੀ ਹੈ ਪਰਨਾਮ।*
*ਥਿਤ ਖਸ਼ਟਮੀ ਸੁਰ ਗੁਰ ਵਾਰਾ।*
*ਭਸਮੰਤ ਨਗਰ ਸਤਲੁਦ੍ਰ ਕਨਾਰਾ।*

(ਭਵਿਖਤ ਸਾਖੀਆਂ ਪੰਨਾ ੪੦੧)

ਆਪ ਜੀ ਨੇ ਆਪਣੀ ਪਿਆਰੀ ਮਾਤ੍ਰੀ ਭੂਮੀ ਭਾਰਤ ਨੂੰ ਵਦੇਸ਼ੀ ਅੰਗਰੇਜ ਹਾਕਮਾਂ ਦੀ ਗੁਲਾਮੀ ਤੋਂ ਛੁੜਾਉਣ ਲਈ ਹੇਠ ਲਿਖੀਆਂ ਗਲਾਂ ਤੇ ਚਲਣ ਲਈ ਸਖਤ ਹੁਕਮ ਜਾਰੀ ਕੀਤੇ:

੧. ਅੰਗਰੇਜਾਂ ਦੀ ਚਲਾਈ ਰੇਲ ਦਾ ਸਫਰ ਨਾ ਕਰੋ।

੨. ਬਦੇਸੀ ਮਾਲ ਦਾ ਬਾਈਕਾਟ।

੩. ਆਪਣੇ ਮੁਕਦਮੇ ਕਚਿਹਰੀ ਵਿਚ ਨਹੀਂ ਲੈ ਜਾਣੇ, ਆਪਣੀਆਂ ਪੰਚੈਤਾਂ ਵਿਚ ਨਿਪਟਾਓ।

੪. ਸਰਕਾਰੀ ਨੌਕਰੀ ਨਹੀਂ ਕਰਨਾ।

੫. ਬਦੇਸ਼ੀ ਭਾਸ਼ਾ ਨਹੀਂ ਪੜਨੀ (ਗੁਰਮੁਖੀ ਜਰੂਰ ਪੜਨੀ)। ਅੰਗ੍ਰੇਜ਼ੀ ਸਰਕਾਰ ਦੇ ਚਲਾਏ ਸਕੂਲਾਂ ਵਿਚ ਨਹੀਂ ਪੜਨਾ।

ਅੰਗਰੇਜਾਂ ਦੇ ਬਨਾਏ ਡਾਕਖਾਨੇ ਵਿਚ ਡਾਕ ਨਾ ਪਾਓ।

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪਰਚਾਰ ਦਾ ਮੁਢ ਭਾਵੇਂ ੧੮੫੭ ਦੇ ਗਦਰ ਤੋਂ ਪਹਿਲਾ ਹੀ ਬੰਨ੍ਹਿਆਂ ਸੀ ਪਰ ਸਰਕਾਰੀ ਨਜਰਾਂ ਇਸ ਨੂੰ ੧੮੬੩ ਈਸਵੀ ਵਿਚ ਹੀ ਲਿਖਦੀਆਂ ਹਨ। ਭਾਰਤੀਆਂ ਦੀਆਂ ਧਾਰਮਿਕ ਭਾਵਨਾਵਾਂ ਦਾ ਥੋੜਾ ਬਹੁਤਾ ਅਸਰ ੧੮੫੭ ਦੇ ਗਦਰ ਵਿਚ ਅੰਗਰੇਜ ਵੇਖ ਚੁਕੇ ਸਨ, ਪਰ ਛੇਤੀ ਹੀ ਕੂਕਿਆਂ ਨੇ ਵੀ ਹਥ ਦਿਖਾਉਣੇ ਸ਼ੁਰੂ ਕਰ ਦਿਤੇ। ਅੰਗਰੇਜ ਇਸ ਸਭ ਕਾਸੇ ਦਾ ਮੂਲ ਸੰਚਾਲਿਕ ਗੁਰੂ ਰਾਮ ਨੂੰ ਹੀ ਮੰਨਦੇ ਸਨ। ਜਿਸ ਕਰਕੇ ਉਹ ਗੁਰੂ ਪਰੰਪਰਾ ਵਿਰੁਧ ਪਰਚਾਰ ਕਰਨ ਕਰਾਉਣ ਵਾਲਾ ਵਸੀਲਾ ਲਭਣ ਦੇ ਜਤਨ ਵਿਚ ਸਨ।

ਅੰਗਰੇਜਾਂ ਨੇ ਗੁਰਗੱਦੀ ਪਰੰਪਰਾ ਵਿਰੁਧ ਆਪਣਾ ਦਿਮਾਗ ਲੜਾ ਕੇ ਸਿੰਘ ਸਭਾਵਾਂ ਤੇ ਖਾਲਸਾ ਦੀਵਾਨਾਂ ਦੀ ਨੀਂਹ ਰਖੀ। ਸਿੰਘ ਸਭਾ ਦਾ ਮੁਢ ਅੱਸੂ ਸੁਦੀ ੧੦ ਸੰਮਤ ੧੯੨੯ ਨੂੰ ਅੰਮ੍ਰਿਤਸਰ ਵਿਚ ਬਝਾ ਸੀ।

ਪਾਠਕਾਂ ਦੀ ਦਿਲਚਸਪੀ ਲਈ ਇਕ ਵਿਸ਼ੇਸ਼ ਉਦਾਹਰਣ ਦੇ ਕੇ ਅਗੇ ਤੁਰਿਆ ਜਾਏਗਾ।

ਕਲਸੀਆ ਰਿਆਸਤ ਵਿਚ ਥਾਣੇਦਾਰ, ਬਾਵਾ ਨਿਹਾਲ ਸਿੰਘ ਹਰਗੋਬਿੰਦ ਪੁਰੀਆ ਨੇ ੧੮੮੫ ਈਸਵੀ ਵਿਚ ਉਰਦੂ ਵਿਚ "ਖੁਰਸ਼ੀਦੇ ਖਾਲਸਾ" ਨਾਂ ਦਾ ਇਕ ਗ੍ਰੰਥ ਛਪਵਾਇਆ ਸੀ। ਜਿਸ ਵਿਚ ਉਸ ਨੇ ਗੁਰੂ ਰਾਮ ਸਿੰਘ ਨੂੰ ਸਿਖਾਂ ਦਾ ਬਾਰ੍ਹਵਾਂ ਗੁਰੂ ਲਿਖਿਆ ਸੀ। ਗੁਰੂ ਬੰਸਾਵਲੀ ਵਿਚ ਵੀ ਉਹਨੇ ਗੁਰੂ ਰਾਮ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਦਾ ਉਤ੍ਰਾਧਿਕਾਰੀ ਵਜੋਂ ਪੇਸ਼ ਕੀਤਾ ਸੀ। ਦੇਸ ਗਦਾਰਾਂ ਨੂੰ ਚੁਭਣ ਵਾਲੀ ਦੂਜੀ ਗਲ ਉਸ ਦੇ ਵਿਚ ਸੀ ਮਹਾਰਾਜਾ ਦਲੀਪ ਸਿੰਘ ਦੀ ਪੰਜਾਬ ਵਾਪਸ ਆਉਣ ਵਾਲੀ

ਗਲ। ਬਾਵਾ ਜੀ ਦੀ ਇਸ ਪੁਸਤਕ ਸਬੰਧੀ ਪਰਸੰਸਾ ਕਰਨ ਵਾਲੇ ਕੋਈ ਅਨਪੜ੍ਹ ਤੇ ਵਰਗਲਾਏ ਜਾ ਸਕਣ ਵਾਲੇ ਬੰਦੇ ਨਹੀਂ ਸਗੋਂ ਮਹੰਤ ਸੁਮੇਰ ਸਿੰਘ ਤਖਤ ਪਟਨਾ, ਰਾਮ ਸਹਾਇ ਸਬ ਜਜ ਜਲੰਧਰ, ਜੋਧ ਸਿੰਘ ਸਕਤਰ ਸਿੰਘ ਸਭਾ ਨਵਾਂ ਸ਼ਹਿਰ (ਜਿਲਾ ਜਲੰਧਰ) ਹਰਨਾਮ ਸਿੰਘ ਆਨਰੇਰੀ ਮੈਜਿਸਟਰੇਟ ਤੇ ਪਰਧਾਨ ਸਿੰਘ ਸਭਾ ਖਰੜ, ਸਾਹਿਬ ਸਿੰਘ ਸਕੱਤਰ ਸਿੰਘ ਸਭਾ ਫਤਹਗੜ੍ਹ ਆਦਿ ਵਿਦਵਾਨ ਤੇ ਅਹੁਦੇ ਦਾਰ ਸਜਨ ਸ਼ਾਮਲ ਸਨ।

ਇਹ ਦੋਵੇਂ ਗਲਾਂ ਅੰਗਰੇਜਾਂ ਤੇ ਉਨਾਂ ਦੇ ਸ਼ਰਧਾਲੂ ਭਗਤਾਂ ਨੂੰ ਭਲਾ ਕਿਵੇਂ ਮੁਆਫਕ ਬਹਿ ਸਕਦੀਆਂ ਸਨ। ਫਲ ਸਰੂਪ ਬਾਵਾ ਨਿਹਾਲ ਸਿੰਘ ਨੂੰ ਸਿੰਘ ਸਭਾ ਅਮ੍ਰਿਤਸਰ ਵਿਚੋਂ ਛੇਕ ਕੇ ਕਾਰਨ ਦਸੋ ਨੋਟਸ ਦਿਤਾ ਗਿਆ। ਅਗੋਂ ਬਾਵਾ ਨਿਹਾਲ ਸਿੰਘ ਨੇ ਝੁਕਣ ਦੀ ਥਾਂ ਸਗੋਂ ਆਪਣੇ ਭਰਾ ਗੁਰਮੁਖ ਸਿੰਘ ਨਾਲ ਰਲ ਕੇ ਆਪਣੇ ਕੀਤੇ ਦੋਸ਼ ਦੀ ਪੁਸ਼ਟੀ ਕਰਨੀ ਸ਼ੁਰੂ ਕਰ ਦਿਤੀ। ਅੰਤ ਅੰਗਰੇਜਾਂ ਨੇ ਉਨ੍ਹਾਂ ਨੂੰ ਮਾਫੀ ਮੰਗਣ ਤੇ ਮਜਬੂਰ ਕਰ ਦਿਤਾ। ਇਹ ਮੁਆਫੀਨਾਮਾ ਉਸ ਗ੍ਰੰਥ ਦੀ ਦੂਜੀ ਐਡੀਸ਼ਨ ਵਿਚ ਦੇਖਿਆ ਜਾ ਸਕਦਾ ਹੈ। ਇਸ ਪਰਕਾਰ ਜਿਥੇ ਕਿਤੇ ਅੰਗਰੇਜ ਨੂੰ ਜਾਂ ਉਨ੍ਹਾਂ ਦੇ ਖੁਸ਼ਾਮਦੀ ਸਿਖਾਂ ਨੂੰ ਸਹੀ ਰੂਪ ਵਿਚ ਕੋਈ ਗ੍ਰੰਥ ਮਿਲ ਜਾਂਦਾ ਰਿਹਾ ਉਥੇ ਹੀ ਉਸ ਨੂੰ ਜਬਤ ਕਰ ਲਿਆ ਜਾਂਦਾ। ਜਾਂ ਕਿਸੇ ਹੋਰ ਤਰੀਕੇ ਨਾਲ ਅਸਲੀ ਨੁਸਖੇ ਦਾ ਖੁਰਾ ਖੋਜ ਮਿਟਾ ਕੇ ਉਸ ਦੀ ਥਾਂ ਨਵੇਂ ਪ੍ਰਚਲਤ ਕੀਤੇ ਗ੍ਰੰਥ ਜਨਤਾ ਦੇ ਪੇਸ਼ ਕੀਤੇ ਜਾਂਦੇ ਸਨ। ਉਦਾਹਰਣ ਵਜੋ "ਖੁਰਸ਼ੀਦੇ ਖਾਲਸਾ" ਭਾਈ ਬਾਲੇ ਵਾਲੀ ਜਨਮ ਸਾਖੀ ਜਬਤ ਕੀਤੀਆਂ ਗਈਆਂ। ਇਸ ਕੰਮ ਤੇ ਚੀਫਸ ਕਾਲਜ ਲਾਹੌਰ ਦੇ ਇਕ ਅਧਿਆਪਕ ਪ੍ਰਤਾਪ ਸਿੰਘ ਨੂੰ ਲਾਇਆ।

# ਸੂਬਿਆਂ ਦਾ ਵੇਰਵਾ

| | | |
|---|---|---|
| ੧. ਸੂਬਾ ਜਵਾਹਰ ਸਿੰਘ ਜੀ | ਪਿੰਡ ਸੋਹਲ | ਅੰਮ੍ਰਿਤਸਰ |
| ੨. ਸੂਬਾ ਕਾਹਨ ਸਿੰਘ ਜੀ ਨਿਹੰਗ | ਪਿੰਡ ਚਕ ਕਲਾਂ | ਮਲੇਰ ਕੋਟਲਾ |
| ੩. ਸੂਬਾ ਸਾਹਿਬ ਸਿੰਘ ਜੀ | ਬੰਗਲੀ ਪੁਰ | ਅੰਮ੍ਰਿਤਸਰ |
| ੪. ਸੂਬਾ ਸੁਧ ਸਿੰਘ ਜੀ | ਮਢੌਰ | ਅੰਬਾਲਾ |
| ੫. ਸੂਬਾ ਲਖਾ ਸਿੰਘ ਜੀ | ਮਲੌਟ | ਲੁਧਿਆਣਾ |
| ੬. ਸੂਬਾ ਅਰੂੜ ਸਿੰਘ ਜੀ | ਬੰਗਾਲੀਪੁਰ | ਅੰਮ੍ਰਿਤਸਰ |
| ੭. ਸੂਬਾ ਸਰਮੁਖ ਸਿੰਘ ਜੀ | ਲਲ੍ਹੂਵਾਲ | ਪਟਿਆਲਾ |
| ੮. ਸੂਬਾ ਜਮੀਅਤ ਸਿੰਘ ਜੀ ਗਿਲਾਂ | ਸਿਆਲ ਕੋਟ | |
| ੯. ਸੂਬਾ ਗਿਆਨੀ ਸਿੰਘ ਜੀ | ਮੰਡੀ ਕਲਾਂ | ਸੰਗਰੂਰ |
| ੧੦. ਸੂਬਾ ਮਾਨ ਸਿੰਘ ਜੀ | ਸੈਦੋ | ਫਿਰੋਜਪੁਰ |
| ੧੧. ਸੂਬਾ ਭਗਵਾਨ ਸਿੰਘ ਜੀ | ਫਤੇਵਾਲ | ਅੰਮ੍ਰਿਤਸਰ |
| ੧੨. ਸੂਬਾ ਬ੍ਰਹਮਾ ਸਿੰਘ ਜੀ | ਦਇਆਪੁਰ | ਕਰਨਾਲ |
| ੧੩. ਸੂਬਾ ਰਾਜਾ ਸਿੰਘ ਜੀ | ਤਰਾਡੀ | ਸਿਆਲਕੋਟ |
| ੧੪. ਸੂਬਾ ਹੁਕਮਾ ਸਿੰਘ ਜੀ | ਪਿਖੋ | ਨਾਭਾ |
| ੧੫. ਸੂਬਾ ਮਲੂਕ ਸਿੰਘ ਜੀ | ਫੂਲੇਵਾਲ | ਫਿਰੋਜ਼ਪੁਰ |
| ੧੬. ਸੂਬਾ ਜੋਤਾ ਸਿੰਘ ਜੀ | ਢਪਈ | ਸਿਆਲ ਕੋਟ |
| ੧੭. ਸੂਬਾ ਖਜਾਨ ਸਿੰਘ ਜੀ | ਲਧਾਨ | ਜਲੰਧਰ |
| ੧੮. ਸੂਬਾ ਨਰੈਣ ਸਿੰਘ ਜੀ | ਖਟੜੇ | ਲੁਧਿਆਣਾ |
| ੧੯. ਸੂਬਾ ਸਮੁੰਦਰ ਸਿੰਘ ਜੀ | ਖੋਟੇ | ਫਿਰੋਜ਼ਪੁਰ |
| ੨੦. ਸੂਬਾ ਪਹਾੜਾ ਸਿੰਘ ਜੀ | ਮਲੋਦ | ਲੁਧਿਆਨਾ |
| ੨੧. ਸੂਬਾ ਖੁਸ਼ਹਾਲ ਸਿੰਘ ਜੀ | ਥਰਾਜ | ਹਿਸਾਰ |
| ੨੨. ਸੂਬਾ ਗੋਪਾਲ ਸਿੰਘ ਜੀ | ਰਖੜ ਮਰੋਜ | ਪਟਿਆਲਾ |

ਮਾਈ ਹੁਕਮੀ ਦਾ ਨਾਂ ਵੀ ਸੂਬਿਆਂ ਵਿਚ ਆਉਂਦਾ ਹੈ।

**ਸਤਿਗੁਰਾਂ ਦੇ ਨਾਲ ਪ੍ਰਦੇਸ ਗਵਨ ਹੋਣ ਵਾਲੇ ਸੂਬੇ:**

੧. ਸੂਬਾ ਜਵਾਹਰ ਸਿੰਘ ਜੀ
੨. ਸੂਬਾ ਸਾਹਿਬ ਸਿੰਘ ਜੀ
੩. ਸੂਬਾ ਲਖਾ ਸਿੰਘ ਜੀ
੪. ਸੇਵਾਦਾਰ ਨਾਨੂ ਸਿੰਘ ਜੀ

੫. ਸੂਬਾ ਮਲੂਕ ਸਿੰਘ ਜੀ
੬. ਸੂਬਾ ਪਹਾੜਾ ਸਿੰਘ ਜੀ
੭. ਸੂਬਾ ਕਾਨ੍ਹ ਸਿੰਘ ਜੀ
੮. ਸੂਬਾ ਮਾਨ ਸਿੰਘ ਜੀ
੯. ਸੂਬਾ ਬਰ੍ਹਮਾ ਸਿੰਘ ਜੀ
੧੦. ਸੂਬਾ ਅਰੂੜ ਸਿੰਘ ਜੀ
੧੧. ਸੂਬਾ ਹੁਕਮਾ ਸਿੰਘ ਜੀ

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇ ੧੯੨੨ ਤੋਂ ੧੯੨੭ ਤਕ ਹੇਠ ਲਿਖੇ ਛੇ ਹੋਲੇ ਹੋਏ:**

ਸੰਨ ੧੯੨੨ ਖੋਟੇ ਨਗਰ ਜਿਲਾ ਫਿਰੋਜ਼ਪੁਰ
ਸੰਨ ੧੯੨੩ ਅਨੰਦਪੁਰ ਸਾਹਿਬ, ਜਿਲਾ ਹੁਸ਼ਿਆਰਪੁਰ
ਸੰਨ ੧੯੨੪ ਸ੍ਰੀ ਭੈਣੀ ਸਾਹਿਬ, ਲੁਧਿਆਣਾ
ਸੰਨ ੧੯੨੫ ਮਾਨਾਂ ਵਾਲਾ, ਸਿਆਲਕੋਟ
ਸੰਨ ੧੯੨੬ ਸ੍ਰੀ ਭੈਣੀ ਸਾਹਿਬ- ਲੁਧਿਆਣਾ
ਸੰਨ ੧੯੨੭ ਅਨੰਦਪੁਰ ਸਾਹਿਬ, ਜਿਲਾ ਹੁਸ਼ਿਆਰਪੁਰ

ਲਗਪਗ ੫੦ ਸਾਲ ਸੰਨ ੧੯੨੩ ਬਿਕ੍ਰਮੀ ੧੯੯੦ ਤਕ ਸਰਕਾਰੀ ਪੁਲਿਸ ਦੀ ਚੌਂਕੀ ਸ੍ਰੀ ਭੈਣੀ ਸਾਹਿਬ ਬੈਠੀ ਰਹੀ।

# ਸ੍ਰੀ ਸਤਿਗੁਰੂ ਹਰੀ ਸਿੰਘ ਜੀ

| | |
|---|---|
| ਪ੍ਰਕਾਸ਼ | ਅੱਸੂ ਦੇ ਤੀਜੇ ਨਰਾਤੇ ਬੁਧਵਾਰ ਸੰਮਤ ੧੮੭੬ ਬਿ. ੧੮੧੯ ਈ. |
| ਪਿਤਾ | ਬਾਬਾ ਜਸਾ ਸਿੰਘ ਜੀ |
| ਮਾਤਾ | ਮਾਤਾ ਸਦਾ ਕੌਰ ਜੀ |
| ਪ੍ਰਕਾਸ਼ ਸਥਾਨ | ਪਿੰਡ ਭੈਣੀ, ਜਿਲਾ ਲੁਧਿਆਣਾ |
| ਅਨੰਦ ਕਾਰਜ. | ਬੀਬੀ ਸਾਹਿਬੋ ਪਿੰਡ ਮਾਦ ਪੁਰ ਸਤ ਸਾਲ ਦੀ ਉਮਰ ਵਿਚ ਹੋਇਆ। ਮਾਤਾ ਜੀਵਨ ਕੌਰ ਦੂਜੇ ਮਹਿਲ ਨਾਲ ੧੯੪੪ ਬਿਕ੍ਰਮੀ ਨੂੰ ਹੋਇਆ ਤੇ ਤੀਜੇ ਮਹਿਲ ਸਨ ਮਾਤਾ ਫਤਿਹ ਕੌਰ। |
| ਪੰਥ ਦੀ ਜੁਮੇਵਾਰੀ | ੧੮ ਜਨਵਰੀ ਸੰਨ ੧੮੭੨ ਈਸਵੀ |
| ਸੰਤਾਨ | ਮਾਤਾ ਸਾਹਿਬੋ ਤੋਂ ਦੋ ਪੁਤਰੀਆਂ ਬੀਬੀ ਭਾਗੋ ਬੀਬੀ ਮਤਾਬੋ<br>ਮਾਤਾ ਜੀਵਨ ਕੌਰ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਚੇਤ ਵਦੀ ੩, ੧੯੪੬ ਬਿਕ੍ਰਮੀ, ਐਤਵਾਰ ਮਹਾਰਾਜ ਨਿਹਾਲ ਸਿੰਘ ਜੀ ਅੱਸੂ ੧੯੪੯, ਮਹਾਰਾਜ ਗੁਰਦਿਆਲ ਸਿੰਘ ਜੀ ਅਸੂ ਵਦੀ ੧੦, ਸੋਮਵਾਰ ਸਰਾਧਾਂ ਵਿਚ ੧੯੫੪। |
| ਜੋਤੀ ਜੋਤਿ | ਜੇਠ ਵਦੀ ੧੦ ਅਰਥਾਤ ੧੬ ਜੇਠ ਸੰਮਤ ੧੯੬੩ ਸ਼ਨੀਵਾਰ ਪਿਛਲੇ ਪਹਿਰ ੫ ਵਜ ਕੇ ਪੰਜ ਮਿੰਟ ਤੇ (੧੭ ਮਈ ਸੰਨ ੧੯੦੬) |

# ਜੀਵਨ ਝਲਕ

ਸਤਿਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਪਿਤਾ ਬਾਬਾ ਜਸਾ ਸਿੰਘ ਅਤੇ ਮਾਤਾ ਸਦਾ ਕੌਰ ਜੀ ਦੀ ਕੁਖ ਤੋਂ ਅੱਸੂ ਦੇ ਤੀਜੇ ਨਰਾਤੇ ਬੁਧਵਾਰ ਸੰਮਤ ੧੮੭੬ ਬਿ. ਵਿਚ ਹੋਇਆ। ਗੁਰੂ ਹਰੀ ਸਿੰਘ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾ ਸਨ ਅਤੇ ਇਨ੍ਹਾਂ ਦਾ ਨਾਮ ਬੁਧ ਸਿੰਘ ਸੀ। ਚਾਰ ਸਾਲ ਛੋਟੇ ਸਨ।

ਜਦੋਂ ਗੁਰੂ ਹਰੀ ਸਿੰਘ ਜੀ ਸਤ ਸਾਲ ਦੇ ਹੋਏ ਤਾਂ ਇਨ੍ਹਾਂ ਦਾ ਵਿਆਹ ਬੀਬੀ ਸਾਹਿਬੋ ਪਿੰਡ ਮਾਦਪੁਰ ਵਿਚ ਹੋਇਆ। ਇਨ੍ਹਾਂ ਤੋਂ ਦੋ ਬੀਬੀਆਂ ਬੀਬੀ ਭਾਗੋ ਤੇ ਬੀਬੀ ਮਤਾਬੋ ਦਾ ਜਨਮ ਹੋਇਆ।

ਸੰਮਤ ੧੯੧੮ ਬਿਕ੍ਰਮੀ ਨੂੰ ਸਤਿਗੁਰੂ ਰਾਮ ਸਿੰਘ ਹਰਦੁਆਰ ਗਏ। ਬੜੇ ਕੌਤਕ ਕੀਤੇ। ਇਕ ਦਿਨ ਇਕ ਗੋਲੀ ਨੂੰ ਅਗ ਲਾ ਦਿਤੀ। ਸਤਿਗੁਰਾਂ ਸੰਗਤ ਨੂੰ ਹੁਕਮ ਕੀਤਾ ਇਕ ਪਾਸੇ ਲਗੋ। ਸਾਰੀ ਸੰਗਤ ਇਕ ਪਾਸੇ ਲਗੀ ਸਤਿਗੁਰਾਂ ਦੂਜੇ ਪਾਸੇ ਤੋਂ ਗੋਲੀ ਚੁਕ ਲਈ। ਸੰਗਤਾਂ ਪਾਸੋਂ ਨਾ ਚੁਕੀ ਗਈ। ਮੁੜ ਸ੍ਰੀ ਬੁਧ ਸਿੰਘ ਨੂੰ ਹੁਕਮ ਹੋਇਆ। ਉਹ ਆ ਲਗੇ। ਦੋਹਾਂ ਭਰਾਵਾਂ ਨੇ ਗੋਲੀ ਚੁਕ ਵਗਾਹ ਮਾਰੀ ਤੇ ਇਸ਼ਾਰੇ ਨਾਲ ਸਮਝਾਇਆ ਇਹ ਸਾਰਾ ਕੰਮ ਤੇਰੇ ਤੇ ਮੇਰੇ ਕਰਨ ਦਾ ਹੈ।

ਇਕ ਦਿਨ ਗੁਰੂ ਹਰੀ ਸਿੰਘ ਜੀ ਜਦ ਉਹ ਹਲ ਚੁਕੀ ਆ ਰਹੇ ਸਨ ਬਿਕ੍ਰਮੀ ੧੯੨੪ ਨੂੰ, ਤਾਂ ਸਤਿਗੁਰਾਂ ਬਚਨ ਕੀਤਾ ਭਾਈ ਹਲ ਰਖ ਦੇ, ਪ੍ਰਸਾਦਾ ਲੰਗਰੋਂ ਛਕਿਆ ਕਰ। ਸਤਿ ਬਚਨ ਕਹਿ ਹਲ ਰਖ ਦਿਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਹਰੀ ਸਿੰਘ ਜੀ ਨੂੰ ਸੁੰਦਰ ਕਪੜੇ ਪਵਾਕੇ ਆਪਣੇ ਬਰਾਬਰ ਬਿਠਾ ਕੇ ਸੂਬਿਆਂ ਨੂੰ ਪੁਛਿਆ ਕਿ ਵੇਖੋ ਕੋਈ ਫਰਕ ਹੈ।

*ਦੋਨੋ ਭਈਆ ਏਕ ਸਰੂਪ ਕਰ ਭਾਸੇ*
*ਸਤਿਗੁਰ ਆਪ ਮੁਖੋ ਪ੍ਰਕਾਸ਼ੇ।*

ਗੁਰੂ ਹਰੀ ਸਿੰਘ ਜੀ ਦਾ ਕਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਘਟ ਲੰਮਾ, ਰੰਗ ਸਾਂਵਲਾ, ਨੇਤਰ ਮੋਟੇ, ਗਰਦਨ ਲੰਮੀ ਉਚੀ, ਨਕ ਇਤਨਾ ਲੰਬਾ ਕਿ ਜਲ ਛਕਣ ਲਗਿਆਂ ਪਾਣੀ ਵਿਚ ਡੁਬ ਜਾਂਦਾ।

ਸਵੇਰੇ ੨ ਵਜੇ ਸੁਖ ਸੇਜਾ ਤੋਂ ਉਠ ਕੇ ਬਾਹਰ ਜੰਗਲ ਜਾਂਦੇ। ਰਾਗਾ ਸਿੰਘ ਜੀ ਨਾਲ ਜਲ ਦਾ ਗੜਵਾ ਲੈ ਹਾਜਰ ਰਹਿੰਦੇ। ਇਸ਼ਨਾਨ ਕਰ ਚੁਬਾਰੇ ਵਿਚ ਭਜਨ ਬੰਦਗੀ ਵਾਸਤੇ ਜੁੜ ਬੈਠਦੇ। ਬਾਹਰ ਰਾਗੀ ਸਿੰਘ ਕੀਰਤਨ ਕਰਦੇ। ਸੂਰਜ ਦੀ ਟਿਕੀ ਨਾਲ ਚੰਡੀ ਦੀ ਵਾਰ ਦਾ ਭੋਗ ਪਾਉਂਦੇ। ਸਫਾਈ ਆਦਿ ਤਕ ਦੇ ਕੰਮ ਧੰਦੇ ਦੀ ਨਿਗਰਾਨੀ ਕਰਕੇ, ਬਾਹਰ ਜਾਂਦੇ। ਮਗਰ ਮਾਲਾ ਹਰ ਵੇਲੇ ਫਿਰਦੀ ਰਹਿੰਦੀ। ਪਿਛਲੇ ਪਹਿਰ ਕਥਾ ਹੁੰਦੀ। ਉਸ ਵਿਚ ਤੇ ਫਿਰ ਕੀਰਤਨ ਵਿਚ ਦਰਸ਼ਨ ਦੇਂਦੇ। ਤਦ ਵੀ ਨੀਵੀਂ ਨਜਰ ਕਰਕੇ ਚੀਨੀ ਵਾਲੇ ਨੂੰ ਯਾਦ ਕਰਦੇ ਰਹਿੰਦੇ।

ਪਿਛਲੇ ਪਹਿਰ ਅਰਥਾਤ ੮ ਪਹਿਰਾਂ ਪਿਛੋਂ ਪ੍ਰਸਾਦ ਛਕਦੇ। ਦੁਧ ਚੌਲ, ਜਲ ਵਿਚ ਅਦ ਸੇਰ ਕਚਾ ਘਿਓ ਉਬਾਲ ਕੇ ਛਕਦੇ। ਰਾਤ ਨੂੰ ਸੇਵਾਦਾਰਾਂ ਤੇ ਸੰਤਾਂ ਮਹੰਤਾਂ ਸਹਿਤ ਦੀਵਾਨ ਲਗਦਾ। ਉਸ ਵਿਚ ਦਰਸ਼ਨ ਦਿੰਦੇ। ਜਦ ਸੇਵਾਦਾਰ ਸੌਂ ਜਾਂਦੇ ਤਾਂ ਆਪ ਫਿਰ ਭਜਨ ਕਰਨ ਲਗ ਪੈਂਦੇ।

ਰਾਤ ਢਲੀ ਸੇਵਾਦਾਰਾਂ ਨੂੰ ਉਠਾ ਕੇ ਇਸ਼ਨਾਨ ਪਾਨ ਕਰ ਫੇਰ ਉਸੇ ਪਾਸੇ ਜੁੜ ਜਾਂਦੇ। ਹਰ ਰੋਜ ੨੧ ਮਾਲਾ ਫੇਰਦੇ। ਭਗਉਤੀ ਦੀਆਂ ਮਾਲਾ ਵਖਰੀਆਂ ਕਰਦੇ। ਇਨਾਂ ਦਾ ਨੇਮ ਸੀ ਪੰਜ ਬਾਣੀਆਂ, ਸਾਰੀ ਪੰਜ ਗ੍ਰੰਥੀ ਕੰਠ ਅਤੇ ੧੦੦ ਪਤਰਾ ਪਾਠ ਦਰਬਾਰ ਸਾਹਿਬ ਦਾ ਨਿਤਾਪ੍ਰਤੀ ਕਰਨਾ।

**ਸਹਿਨ ਸ਼ੀਲਤਾ**– ਬੀਬੀ ਨੰਦਾਂ (ਭਤੀਜੀ) ਛਿਬੀਆਂ ਦਿਆ ਕਰਦੀ ਸੀ। ਮਗਰ ਉਸ ਦੀ ਸੁਣ-ਅਨਸੁਣੀ ਕਰ ਛਡਦੇ। ਕਈ ਕਈ ਦਿਨ ਪ੍ਰਸ਼ਾਦਾ ਨ ਛਕਦੇ ਕਿ ਕੁੜੀ ਔਖੀ ਹੁੰਦੀ ਹੈ। ਸੁਖੂ ਘੁਮੰਡਾ ਆਦਿ ਖਹਿਬੜਦੇ ਰਹਿੰਦੇ। ਪੁਲਿਸ ਵਾਲੇ ਵੀ ਅਤ ਤੰਗ ਕਰਦੇ। ਮਗਰ ਸਬਰ ਸ਼ੀਲਤਾ ਨਾਲ ਸਭ ਕੁਝ ਸਹਾਰ ਗਏ ਅਤੇ ਬਗੀਚੇ ਨੂੰ ਹਰਿਆ ਭਰਿਆ ਰਖਿਆ।

ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਲੁਧਿਆਨੇ ਤੋਂ ਗ਼ਡੀ ਰਾਹੀਂ ਇਲਾਹਾਬਾਦ ਇਕ ਕਿਲੇ ਵਿਚ ਰਖਿਆ। ਫਿਰ ਕਲਕਤੇ ਤੋਂ ਰੰਗੂਨ ਸਮੁੰਦਰੀ ਜਹਾਜ ਰਾਹੀਂ ਲੈ ਜਾ ਕੇ ਇਕ ਬੰਗਲੇ ਵਿਚ ਨਜਰ ਬੰਦ ਕੀਤਾ। ਉਸ ਬੰਗਲੇ ਵਿਚ ਕਿਸੇ ਵਕਤ ਦਿਲੀ ਦਾ ਬਾਦਸ਼ਾਹ ਬਹਾਦਰਸ਼ਾਹ ਕੈਦ ਸੀ। ਤਿੰਨ ਸਾਲ ਕੋਈ ਪਤਾ ਨ ਲਗਾ। ਤਦੋਂ ਗੁਰੂ ਹਰੀ ਸਿੰਘ ਜੀ ਵਲੋਂ ਕਿਸੇ ਕੰਮ ਲਈ ਸ੍ਰੀ ਭੈਣੀ ਸਾਹਿਬ ਤੋਂ ਸੰਤ ਦਰਬਾਰਾ ਸਿੰਘ ਜੀ ਰਾਏਪੁਰ ਦੇ ਗਰੇਵਾਲ ਸਰਦਾਰ ਬਾਰਬਟਨ ਦੇ ਬੰਗਲੇ ਗਏ, ਜੋ ਲੁਧਿਆਨੇ ਪੁਲਿਸ ਦਾ ਵਡਾ ਅਫਸਰ ਸੀ। ਉਸ ਦੇ ਪੁਛਣ ਤੇ ਕਿ ਤੂੰ ਕੂਕਾ ਹੈਂ ਤੇ ਬਾਬੇ ਰਾਮ ਸਿੰਘ ਨੂੰ ਜਾਣਦਾ ਹੈਂ ਹੁਣ ਕਿਥੇ ਹਨ। ਤਾਂ ਦਰਬਾਰਾ ਸਿੰਘ ਜੀ ਸਤਿਗੁਰੂ ਜੀ ਦਾ ਨਾਮ ਸੁਣਦੇ ਸਾਰ ਹਿਰਦੇ ਵਿਚ ਧਿਆਨ ਧਰ ਫੁਟ ਫੁਟ ਭੁਬਾਂ ਮਾਰ ਰੋਣ ਲਗ ਪਏ। ਜਿਸ ਨੂੰ ਵੇਖ ਕੇ ਬਾਰਬਟਨ ਦੀ ਮੇਮ ਨੂੰ ਤਰਸ ਆ ਗਿਆ ਤੇ ਉਸ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਦਸ ਦਿਤਾ। ਉਸ ਦਸਿਆ ਬਰਮਾ ਦੇਸ ਜੋ ਅੰਗਰੇਜਾਂ ਦੀ ਰਾਜਧਾਨੀ ਹੈ ਕਲਕਤੇ ਤੋਂ ਸਿਧੇ ੮ ਦਿਨ ਅਤੇ ੮ ਰਾਤਾਂ ਲਗਦੀਆਂ ਹਨ। ਉਥੇ ਜਾ ਕੇ ਦਰਸ਼ਨ ਕਰ ਸਕਦੇ ਹੋ। ਅਤੇ ਨਾਲ ਹੀ ਉਸ ਹਦੈਤ ਕੀਤੀ- ਧਿਆਨ ਨਾਲ ਜਾਣਾ। ਇੰਹ ਜਿਹੜਾ ਕੂਕਿਆਂ ਦਾ ਵੇਸ ਹੈ। ਇਸ ਨੂੰ ਉਤਾਰ ਦੇਣਾ। ਜਰਾ ਸਿਆਣਪ ਦੇ ਨਾਲ ਆਪਣੇ ਮੁਰਸ਼ਦ ਦਾ ਦੀਦਾਰ ਕਰਨਾ। ਕਰੀਬਨ ਪੰਜ ਵਜੇ ਉਹ ਬਘੀ ਤੇ ਸਵਾਰ ਹੋਕੇ ਸੈਰ ਜਾਂਦੇ ਹਨ। ਉਥੇ ਪਹਿਰਾ ਬੜਾ ਸਖਤ ਹੈ। ਮਦਰਾਸੀ ਤੇ ਯੂਰਪੀਨ ਸਿਪਾਹੀ ਪਹਿਰੇ ਤੇ ਖੜੇ ਹਨ। ਉਹ ਕਿਸੇ ਪੰਜਾਬੀ ਸਿਖ ਤੇਂ ਯਕੀਨ ਨਹੀਂ ਕਰਦੇ। ਟੁਰਦਿਆਂ ਫਿਰਦਿਆਂ ਉਨਾਂ ਨਾਲ ਗਲਬਾਤ ਕਰ ਲੈਣੀ ਅਤੇ ਨੀਵੀਂ ਨਜਰ ਕਰ ਕੇ ਨਾਲ ਨਾਲ ਟੁਰੇ ਜਾਣਾ। ਜਦ ਸੰਤ ਦਰਬਾਰਾ ਸਿੰਘ ਨੂੰ ਇਸ ਸਾਰੀ ਗਲ ਦਾ ਪਤਾ ਲਗਾ ਤਾਂ ਉਨਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ

ਵਾਪਸ ਆ ਕੇ ਸਾਰੀ ਗਲ ਦਸ ਦਿਤੀ ਅਤੇ ਦਰਸ਼ਨ ਕਰਨ ਜ਼ਾਣ ਲਈ ਅਰਜ ਵੀ ਕੀਤੀ। ਹੁਕਮ ਹੋਇਆ ਜਾਓ। ਸੰਤ ਦਰਬਾਰਾ ਸਿੰਘ ਦਰਸ਼ਨ ਕਰਨ ਲਈ ਰੰਗੂਨ ਪੁਜੇ। ਦਰਸ਼ਨ ਕੀਤੇ ਅਤੇ ਜਦੋਂ ਵਾਪਸ ਮੁੜਨ ਲਗੇ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਆਪਣੇ ਵਾਪਸ ਜਾਣ ਲਈ ਅਰਜ ਕੀਤੀ। ਅਗੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਿਹਾ- ਜਾਓ ਤੁਹਾਡੇ ਅਕਾਲ ਪੁਰਖ ਅੰਗ ਸੰਗ ਹੈ ਅਤੇ ਨਾਲ ਇਕ ਹੁਕਮਨਾਮਾ ਲਿਖ ਕੇ ਦਿਤਾ ਤੇ ਕਿਹਾ ਸਾਡੀ ਪੰਥ ਨੂੰ ਇਹ ਅਰਦਾਸ ਦੇਣੀ- ਇਕ ਦਿਨ ਦਰਸ਼ਨ ਜਰੂਰ ਹੋਣਗੇ। ਉਦਾਸ ਨਹੀਂ ਹੋਣਾ।

"ਬੁਧ ਸਿੰਘ ਦਾ ਅਜ ਤੋਂ ਨਾਮ ਹਰੀ ਸਿੰਘ ਹੈ। ਸਾਰਿਆਂ ਨੇ ਮੇਰੀ ਥਾਂ ਤੇ ਉਨਾਂ ਨੂੰ ਮੰਨਣਾ। ਉਹ ਬੜੇ ਸ਼ਾਂਤ ਮੂਰਤੀ ਹਨ ਅਤੇ ਉਨਾਂ ਬਿਨ ਗੁਰਸਿਖੀ ਦੀ ਕਾਰ ਨਹੀਂ ਰਹਿ ਸਕਦੀ। ਉਹ ਸਿਖੀ ਨੂੰ ਹਰਿਆ ਭਰਿਆ ਰਖਣਗੇ। ਮੇਰੇ ਧਕੇ ਨੂੰ ਉਹ ਬਖਸ਼ ਸਕਦੇ ਹਨ ਉਨ੍ਹਾਂ ਦੇ ਧਕੇ ਨੂੰ ਮੈਂ ਨਹੀਂ ਬਖਸ਼ ਸਕਦਾ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਉਪਰੰਤ ਸਭ ਤਰਾਂ ਦੀਆਂ ਜਿਮੇਵਾਰੀਆਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਮੋਢਿਆਂ ਤੇ ਆਨ ਪਈਆਂ। ਇਕ ਪਾਸੇ ਆਪਣੇ ਪਿਆਰੇ ਸਤਿਗੁਰੂ ਭਰਾ ਦੇ ਵਿਯੋਗ ਤੇ ਦੂਸਰੇ ਪਾਸੇ ਅੰਗ੍ਰੇਜਾਂ ਦੀਆਂ ਸਖਤੀਆਂ ਤੇ ਕਰੜਾਈਆਂ। ਇਕ ਪਾਸੇ ਪੰਥ ਦੀ ਸੰਭਾਲ ਤੇ ਦੁਜੇ ਪਾਸੇ ਗੁਲਾਮੀ ਦੀਆਂ ਜੰਜੀਰਾਂ ਕਾਰਨ ਸਤਿਗੁਰੂ ਹਰੀ ਸਿੰਘ ਜੀ ੨੭ ਸਾਲ ਤਕ ਸਰਕਾਰੀ ਪਾਬੰਦੀਆਂ ਹੋਣ ਕਰਕੇ ਹੋਲੇ ਨਾ ਕਰ ਸਕੇ। ਸਾਧ ਸੰਗਤ ਮਿਲ ਜੁਲ ਕੇ ਕਿਤੇ ਕਿਤੇ ਮੇਲੇ ਕਰ ਲੈਂਦੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮੇਲਿਆਂ ਵਿਚ ਦਰਸ਼ਨ ਨਹੀਂ ਸਨ ਦੇ ਸਕਦੇ।

**ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇ ਵਿਚ ਹੋਏ ਹੋਲੇ ਮਹਲੇ ਜਿਨਾਂ ਦਾ ਵੇਰਵਾ ਇਸ ਪ੍ਰਕਾਰ ਹੈ।**

| | ਈਸਵੀ | | | ਬਿਕ੍ਰਮੀ |
|---|---|---|---|---|
| (੧) | ੧੮੯੯ | ਪਹਿਲਾ ਹੋਲਾ | ਗੁਰੂ ਚੱਕ -ਸਿਆਲਕੋਟ | ੧੯੫੫ |
| (੨) | ੧੯੦੦ | ਦੂਜਾ ਹੋਲਾ | ਰੋੜੀ ਸਾਹਿਬ -ਗੁਜਰਾਂ ਵਾਲਾ | ੧੯੫੬ |
| (੩) | ੧੯੦੧ | ਤੀਜਾ ਹੋਲਾ | ਸਦੋਵਾਲਾ -ਲਾਇਲਪੁਰ | ੧੯੫੭ |
| (੪) | ੧੯੦੨ | ਚੌਥਾ ਹੋਲਾ | ਮਟਣੀ -ਗੁਜਰਾਂ ਵਾਲਾ | ੧੯੫੮ |
| (੫) | ੧੯੦੩ | ਪੰਜਵਾਂ ਹੋਲਾ | ਗੁਰੂ ਚਕ -ਸਿਆਲਕੋਟ | ੧੯੫੯ |
| (੬) | ੧੯੦੪ | ਛੇਵਾਂ ਹੋਲਾ | ਗਿਲੀ -ਸ਼ੇਖੂਪੁਰਾ | ੧੯੬੦ |
| (੭) | ੧੯੦੫ | ਸਤਵਾਂ ਹੋਲਾ | ਸ੍ਰੀ ਭੈਣੀ ਸਾਹਿਬ - ਲੁਧਿਆਣਾ ਤੇ ਨੁਸ਼ਹਰੇ (ਗੁਜਰਾਤ) | ੧੯੬੧ |

੧੯੦੬ ਸੰਮਤ ੧੯੬੨ ਬਿਕ੍ਰਮੀ ਵਿਚ ਮਾਨਾਵਾਲੇ ਦੇ ਹੋਲੇ ਸਮੇ ਨੇਤ੍ਰਾਂ ਦੀ ਤਕਲੀਫ ਕਰ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਆਪ ਨਾ ਜਾ ਸਕੇ ਤੇ ਮਾਤਾ ਜੀਵਨ ਕੌਰ ਜੀ ਅਤੇ ਸ੍ਰੀ ਮਹਾਰਾਜ (ਸਤਿਗੁਰੂ) ਪ੍ਰਤਾਪ ਸਿੰਘ ਜੀ ਨੂੰ ਭੇਜਿਆ। ਉਪਰੰਤ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜੇਠ ਵਦੀ ਦਸਮੀ (੧੬ ਜੇਠ) ੧੯੬੩ ਬਿਕ੍ਰਮੀ, ੧੭ ਮਈ ਸੰਨ ੧੯੦੬ ਨੂੰ ਜੋਤੀ ਜੋਤ ਸਮਾਏ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

| | |
|---|---|
| ਪ੍ਰਕਾਸ਼ | ਚੇਤ ਵਦੀ ਤੀਜ ੧੯੪੬ ਬਿਕ੍ਰਮੀ ਐਤਵਾਰ ਸੂਰਜ ਛਿਪੇ ਨਿਮੀ ਨਿਮੀ ਫੁਹਾਰ ਪੈਂਦਿਆਂ ਹੋਇਆਂ ੯ ਮਾਰਚ ਸੰਨ ੧੮੯੦ ਈਸਵੀ। |
| ਪਿਤਾ | ਸ੍ਰੀ ਗੁਰੂ ਹਰੀ ਸਿੰਘ ਜੀ |
| ਮਾਤਾ | ਮਾਤਾ ਜੀਵਨ ਕੌਰ ਜੀ |
| ਪ੍ਰਕਾਸ਼ ਅਸਥਾਨ | ਸ੍ਰੀ ਭੈਣੀ ਸਾਹਿਬ |
| ਅਨੰਦ ਕਾਰਜ | ਸੰਮਤ ੧੩ ਪੋਹ ਸੰਨ ੧੯੧੪ ਈਸਵੀ, ਬਿਕ੍ਰਮੀ ੧੯੭੧ ਮਾਤਾ ਭੂਪਿੰਦਰ ਕੌਰ ਜੀ ਨਾਲ ਪਿੰਡ ਗਦੋ ਡੋਬ ਜਿਸ ਦਾ ਨਾਮ ਅਜ ਕਲ ਗੁਰੂ ਸਰ ਹੈ। |
| ਗੁਰਗੱਦੀ | ਸੰਮਤ ਜੇਠ ਵਦੀ ੧੦, ਬਿਕ੍ਰਮੀ ੧੯੬੩, ਸੰਨ ੧੯੦੬ ਈਸਵੀ |
| ਸੰਤਾਨ | ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੮ ਮੱਘਰ ਸੰਮਤ ੧੯੭੭ ਬਿਕ੍ਰਮੀ। ਬਾਬਾ ਬੀਰ ਸਿੰਘ ਜੀ ੨ ਕਤਕ ਸੰਮਤ ੧੯੮੦ ਬਿ:। |
| ਜੋਤੀ ਜੋਤ | ਸੰਮਤ ੫ ਭਾਦੋਂ ੨੦੧੬ ਬਿਕ੍ਰਮੀ ਸੰਨ ੨੧ ਅਗਸਤ ੧੯੫੯ ਈਸਵੀ ਸ੍ਰੀ ਭੈਣੀ ਸਾਹਿਬ ੧੨ ਵਜ ਕੇ ਪੰਜ ਮਿੰਟ। |

# ਜੀਵਨ ਝਲਕ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਬਾਅਦ ਪੰਥ ਦੀ ਵਾਗ ਡੋਰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਹਥ ਆਈ। ਜਿਸ ਦਿਨ ਆਪ ਜੀ ਦਾ ਅਵਤਾਰ ਹੋਇਆ ਸੀ ਉਸ ਦਿਨ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸੁਭਾਵਿਕ ਹੀ ਕਿਹਾ ਸੀ-ਇਹ ਵਡੇ ਪ੍ਰਤਾਪ ਵਾਲਾ ਆਇਆ ਹੈ-ਤੇ ਸਚਮੁਚ ਉਸੇ ਦਿਨ ਹੀ ਸਰਕਾਰੀ ਹੁਕਮ ਆ ਗਿਆ ਕਿ ਪੋਲੀਸ ਚੋਕੀ ਗੁਰਦੁਆਰੇ ਸਾਹਿਬ ਦੀ ਡਿਉਡੀ ਤੋਂ ਉਠਾ ਕੇ ਬਾਹਰ ਸੜਕ ਤੇ ਬੋਹੜਾਂ ਥਲੇ ਆਪਣਾ ਡੇਰਾ ਲਾਏ ਅਤੇ ਨਾਲੇ ਇਕ ਸਮੇਂ ਵਿਚ ਪੰਜ ਦੀ ਬਜਾਏ ਦਸ ਸਿਖ ਦਰਸ਼ਨ ਲਈ ਅੰਦਰ ਜਾਣ ਦੀ ਆਗਿਆ ਦਿਤੀ ਗਈ।

ਆਪਜੀ ਨੇ ਆਪਣੇ ਗੁਰਿਆਈ ਕਾਲ ਵਿਚ ਜਿਥੇ ਨਾਮਧਾਰੀਆਂ ਵਿਚ ਸੁਚ, ਸਜੰਮ, ਮੇਲ ਮਿਲਾਪ ਤੇ ਪ੍ਰਸਪਰ ਭਰਾਤਰੀ ਪ੍ਰੇਮ ਪੈਦਾ ਕਰਨ ਦੇ ਅਨੇਕ ਜਤਨ ਕੀਤੇ, ਉਥੇ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਇ ਕਾਨਫਰੰਸ ਤੇ ਹਿੰਦੂ ਸਿਖ ਮੁਸਲਿਮ ਮਿਲਾਪ ਕਾਨਫਰੰਸ ਆਦਿਕ ਬੇਜੋੜ-ਜੋੜ ਮੇਲੇ ਆਪਜੀ ਦੀ ਕ੍ਰਿਪਾ ਸਦਕਾ ਹੀ ਹੋ ਸਕਣੇ ਸੰਭਵ ਹੋਏ।

ਭਾਰਤ ਨੂੰ ਸਵੰਤਤ੍ਰ ਕਰਾਣ ਦੇ ਜਤਨਾਂ ਨੂੰ ਆਪਨੇ ਕਦੀ ਢਿੱਲਾ ਨਹੀਂ ਹੋਣ ਦਿਤਾ। ਇਸ ਲਈ ਸੰਗਰਾਮ-ਰਤ ਅਖਿਲ ਭਾਰਤੀ ਰਾਸ਼ਟਰੀਯ ਕਾਂਗਰਸ ਦੀ ਆਪ ਨੇ ਸਦਾ ਹੀ ਸਹਾਇਤਾ ਕੀਤੀ। ਇਸ ਤੋਂ ਬਿਨਾ ਹੋਰ ਸੰਸਥਾਵਾਂ ਜੋ ਆਪਣੇ ਢੰਗ ਨਾਲ ਦੇਸ਼ ਨੂੰ ਆਜ਼ਾਦ ਕਰਾਉਣ ਦੇ ਜਤਨ ਕਰਦੀਆਂ ਸਨ ਉਹ ਵੀ ਆਪ ਜੀ ਪਾਸੋਂ ਆ ਕੇ ਲੋੜੀਂਦੀ ਸਹਾਇਤਾ ਪ੍ਰਾਪਤ ਕਰਦੀਆਂ ਤੇ ਧੰਨ ਸਤਿਗੁਰੂ ਰਾਮ ਸਿੰਘ ਕਹਿ ਕੇ ਧੰਨਵਾਦ ਕਰਦੀਆਂ ਸਨ।

ਸਾਰੀਆਂ ਸਿਖ ਸਮਪ੍ਰਦਾਵਾਂ ਅਤੇ ਗੁਰੂ ਨਾਨਕ ਨਾਮ ਲੇਵਾ ਇਕ ਪਲੇਟ ਫਾਰਮ ਤੇ ਇਕਠਿਆਂ ਕਰਨ ਦਾ ਉਪਰਾਲਾ ੧੩ ਅਕਤੂਬਰ ਸੰਨ ੧੯੩੪ ਈਸਵੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਬੁਲਾਈ ਜਿਸ ਵਿਚ ਦੋਵੇਂ ਅਕਾਲੀ ਦਲ ਚੀਫ ਖਾਲਸਾ ਦੀਵਾਨ- ਬੁਢਾ ਦਲ- ਅਢਣ ਸ਼ਾਹੀ- ਰਾਧਾ ਸਵਾਮੀ ਆਦਿ ਸਭਨਾਂ ਨੇ ਭਾਗ ਲਿਆ ਤੇ ਇਹ ਮਤਾ ਪਾਸ ਕੀਤਾ :

ਗੁਰੂ ਨਾਨਕ ਨੂੰ ਮੰਨਣ ਵਾਲੀਆਂ ਸਭ ਸੰਪ੍ਰਦਾਵਾਂ ਆਪਣੇ ਅਸੂਲਾਂ ਦਾ ਪ੍ਰੇਮ-ਪਿਆਰ ਤੇ ਵਿਦਵਤਾ ਸਹਿਤ ਮੰਡਨ ਰੂਪ ਵਿਚ ਪਰਚਾਰ ਕਰਨ ਅਤੇ ਇਕ ਦੂਜੇ ਦੇ ਸਿਧਾਂਤਾਂ ਤੇ ਵਿਚਾਰਾਂ ਨੂੰ ਖੰਡਨ ਕਰਨ ਦੀ ਪਰਿਪਾਟੀ ਬੰਦ ਕਰ ਦਿਤੀ ਜਾਵੇ।

ਸੰਨ ੧੯੪੩ 'ਚ ਹਿੰਦੂ ਸਿਖ ਮਿਲਾਪ ਕਾਨਫਰੰਸ ਸ੍ਰੀ ਭੈਣੀ ਸਾਹਿਬ 'ਚ ਬੁਲਾ ਕੇ ਸ੍ਰੀ ਸਤਿ ਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਹੋਰ ਮੀਲ ਪਥਰ ਗਡਿਆ।

ਦੇਸ਼ ਦੇ ਬਟਵਾਰੇ ਵੇਲੇ ਹਿੰਦੂ ਸਿਖਾਂ ਤੇ ਮੁਸਲਮਾਨਾਂ ਦਾ ਜੋ ਖ਼ੂਨ ਖਰਾਬਾ ਹੋਇਆ ਉਸ ਤੋਂ ਆਪ ਦਾ ਕੋਮਲ ਹਿਰਦਾ ਅਤਿ ਦੁਖਿਤ ਸੀ ਇਸ ਲਈ ਆਪ ਨੇ ਆਪਣੇ ਸਿਖਾਂ ਨਾਮਧਾਰੀਆਂ ਨੂੰ ਹੁਕਮ ਦੇ ਰਖਿਆ ਸੀ ਕਿ ਕੋਈ ਨਾਮਧਾਰੀ ਨ ਕਿਸੇ ਦੇ ਖ਼ੂਨ ਨਾਲ ਹਥ ਰੰਗੇ ਤੇ ਨਾ ਹੀ ਕਿਸੇ ਪਰਕਾਰ ਦੀ ਲੁਟ ਜਾਂ ਅੱਗ ਲਗਾਣ ਵਿਚ ਹਿਸੇ ਦਾਰ ਬਣੇ। ਸਤਿਗੁਰੂ ਜੀ ਨੇ ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਹੀ ਸ਼ੈਹਿਰਾਂ ਅਤੇ ਪਿੰਡਾਂ ਵਿਚ ਆਪ ਜਾ ਜਾ ਕੇ ਸਾਰਿਆਂ ਨੂੰ ਹੁਕਮ ਕੀਤਾ ਸੀ ਕਿ ਸਾਰੇ ਰਾਵੀ ਤੋਂ ਪਾਰ ਹੋ ਜਾਵੋ। ਏਥੋਂ ਤਕ ਜਦੋਂ ਆਖਰੀ ਹੋਲਾ ੧੯੪੭ ਵਿਚ ਸ਼ੇਖੂਪੁਰਾ-ਬੇਦਾਦ ਗੁਜਰਾਂ ਵਾਲੇ ਕੀਤਾ ਅਤੇ ਉਥੇ ਐਲਾਣੀਆਂ ਤੌਰ ਤੇ ਸਾਰਿਆਂ ਨੂੰ ਫਿਰ ਹੁਕਮ ਕੀਤਾ ਕਿ ਰਾਵੀ ਤੋਂ ਪਾਰ ਹੋ ਜਾਵੋ, ਏਥੇ ਬੜਾ ਖ਼ੂਨ ਖਰਾਬਾ ਹੋਣ ਵਾਲਾ ਹੈ। ਜਿਨ੍ਹਾਂ ਜਿਨ੍ਹਾਂ ਹੁਕਮ ਮੰਨਿਆ ਉਹ ਕਾਫੀ ਚੰਗੇ ਰਹੇ ਅਤੇ ਜਿਨ੍ਹਾਂ ਹੁਕਮ ਨਹੀਂ ਮੰਨਿਆ ਉਨ੍ਹਾਂ ਨੂੰ ਕਾਫੀ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ।

ਅੰਤਰਯਾਮੀ ਸਤਿਗੁਰੂ ਜੀ ਨੇ ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਹੀ ਕਰੀਬਨ ਪੰਜ ਸੌ ਮੁਰਬਾ ਜਮੀਨ ਜੋ ਉਸ ਵੇਲੇ ਜੰਗਲ ਤੇ ਬੇਆਬਾਦ ਪਈ ਸੀ, ਨਾਮਧਾਰੀਆਂ ਵਾਸਤੇ ਖਰੀਦ ਲਈ ਜੋ ਉਸ ਵੇਲੇ ਪੂਰਬੀ ਪੰਜਾਬ ਅਤੇ ਅਜ ਦੇ ਹਰਿਆਣੇ ਵਿਚ ਹੈ। ਅਜ ਉਸ ਜਮੀਨ ਵਿਚ ਕੋਈ ਤੇਰਾਂ ਪਿੰਡ ਨਾਮਧਾਰੀਆਂ ਦੇ ਆਬਾਦ ਹਨ। ਇਸ ਜਮੀਨ ਵਿਚ ਹੀ ਸਚੇ ਪਾਤਸ਼ਾਹ ਜੀ ਨੇ ਨਵਾਂ ਨਾਮਧਾਰੀ ਕੇਂਦਰ ਸਥਾਪਿਤ ਕੀਤਾ। ਜਿਸ ਦਾ ਨਾਮ "ਸ੍ਰੀ ਜੀਵਨ ਨਗਰ" ਹੈ ਇਹ ਨਾਮ ਪੂਜਯ ਜਗਤ ਮਾਤਾ ਜੀਵਨ ਕੌਰ ਜੀ ਦੇ ਨਾਮ ਤੋਂ ਰਖਿਆ ਗਿਆ ਹੈ।

ਸਤਿਗੁਰੂ ਪ੍ਰਤਾਪ ਸਿਘ ਜੀ ਨੇ ਦੁਧਾਰੂ ਪਸ਼ੂਆਂ ਵਿੱਚ ਗਊਆਂ ਅਤੇ ਮਝਾਂ ਦੀ ਨਸਲ ਸੁਧਾਰ ਬਾਰੇ ਪੂਰਾ ਧਿਆਨ ਦਿਤਾ ਜਿਸ ਕਰਕੇ ਆਪ ਦੇ ਫਾਰਮ ਦੀਆਂ ਗਊਆਂ ਮਝਾਂ ਭਾਰਤ ਭਰ ਦੇ ਦੁਧ ਮੁਕਾਬਲੇ ਵਿਚ ਕਈ ਵਾਰੀ ਪਹਿਲੇ ਨੰਬਰ ਤੇ ਆ ਕੇ ਚੰਗਾ ਇਨਾਮ ਵੀ ਪ੍ਰਾਪਤ ਕਰਦੀਆਂ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਗੁਰਿਆਈ ਕਾਲ ਵਿਚ ਕਈ ਲਖ ਸਾਧਾਰਨ ਤੇ ਕਈ ਹਜ਼ਾਰ ਅਖੰਡ ਪਾਠ ਆਦਿ ਸ੍ਰੀ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੇ ਭੋਗ ਪਵਾਏ ਹਨ- ਜੋ ਸਭ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸਨ। ਜਿਨ੍ਹਾਂ ਦਾ ਕੁਝ ਕੁ ਵੇਰਵਾ ਪ੍ਰਿੰਸੀਪਲ ਬੇਅੰਤ ਕੌਰ ਦੀ ਲਿਖੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹਲੇ ਕਿਤਾਬ ਵਿਚੋਂ ਮਿਲ ਸਕਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੁਨੀਆਂ ਨੂੰ ਤਾਰਨ ਲਈ ਅਤੇ ਭੁਲੇ ਭਟਕੇ ਲੋਕਾਂ ਨੂੰ ਸਿਧੇ ਰਸਤੇ ਪਾਣ ਲਈ ਹੇਠ ਲਿਖੇ ਦੇਸ਼ਾਂ ਦੇ ਦੌਰੇ ਕੀਤੇ।

ਥਾਈਲੈਂਡ= ੨੨ ਵਾਰ, ਅਫਰੀਕਾ= ੪ ਵਾਰ, ਸਿੰਘਾਪੁਰ= ੧ ਵਾਰ

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮ ਬਾਣੀ ਦਾ ਨਿਰੰਤਰ ਪ੍ਰਵਾਹ ਚਲਾਉਣ ਹਿਤ ਸੰਨ ੧੯੩੯ ਈਸਵੀ ਵਿਚ ਸ੍ਰੀ ਭੈਣੀ ਸਾਹਿਬ ਤੇ ਸੰਨ ੧੯੪੭ ਈਸਵੀ ਵਿਚ ਸ੍ਰੀ ਜੀਵਨ ਨਗਰ ਵਿਖੇ ਭਜਨ ਦੀਆਂ ਨਿਰੰਤਰ ਵਰਨੀਆਂ ਸ਼ੁਰੂ ਕੀਤੀਆਂ।

ਦੇਸ਼ ਆਜ਼ਾਦੀ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਕਿ ਅੰਗਰੇਜ਼ਾਂ ਨਾਲ ਪੂਰਨ ਬਾਈਕਾਟ ਰਖਣਾ ਹੈ, ਇਸ ਤੇ ਕਰੜਾਈ ਨਾਲ ਨਾਮਧਾਰੀ ਸਿਖਾਂ ਨੇ ਪਹਿਰਾ ਦਿਤਾ ਅਤੇ ਉਸ ਦੇ ਬਣਾਏ ਸਕੂਲਾਂ- ਕਾਲਜਾਂ-ਰੇਲਾਂ, ਡਾਕਖਾਨਿਆਂ, ਕਚਹਿਰੀਆਂ, ਬਦੇਸ਼ੀ ਬਣੇ ਕਪੜੇ ਤੇ ਹੋਰ ਵਸਤੂਆਂ ਦਾ ਪੂਰਨ ਤਿਆਗ ਕਰ ਕੇ ਰਖਿਆ। ਇਹ ਹੀ ਕਾਰਨ ਹੈ ਕਿ ਨਾਮਧਾਰੀ ਬਹੁਤ ਘਟ ਪੜੇ ਲਿਖੇ ਹਨ। ਜਿਸ ਕਰਕੇ ਨਾਮਧਾਰੀ ਇਤਿਹਾਸ ਲਿਖਣ ਤੋਂ ਵਾਂਝਾ ਰਹਿ ਗਿਆ। ਉਚ ਪਦਵੀਆਂ ਤੇ ਨਾਮਧਾਰੀ ਲਗਣੋ ਰਹਿ ਗਏ। ਸਿਆਸਤ ਵਿਚ ਬਹੁਤੇ ਅਗੇ ਨਾ ਆ ਸਕੇ। ਇਹੀ ਵਜਾ ਹੈ ਕਿ ਦੇਸ਼ ਅਜ਼ਾਦੀ ਤੋਂ ਬਾਅਦ ਵੀ ਨਾਮਧਾਰੀ ਜਿਨ੍ਹਾਂ ਨੇ ਦੇਸ਼ ਆਜ਼ਾਦੀ ਵਿਚ ਵਡਾ ਹਿਸਾ ਪਾਇਆ ਹੈ ਕਿਸੇ ਵੀ ਸਰਕਾਰੀ ਮਹਿਕਮੇ ਵਿਚ ਉਚ-ਅਹੁਦੇ ਉਤੇ ਨਹੀਂ ਆ ਸਕੇ। ਭਾਰਤ ਸਰਕਾਰ ਤੇ ਛਾ ਗਏ ਉਚ-ਅਧਿਕਾਰੀਆਂ ਨੇ ਕਦੇ ਵੀ ਇਸ ਪਾਸੇ ਧਿਆਨ ਨਹੀਂ ਦਿਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਵਿਖੇ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਖੋਲ੍ਹਿਆ ਜੋ ਅਜ ਤਕ ਚਲਦਾ ਆ ਰਿਹਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੇ ਲੋਕ ਭਲਾਈ ਹਿਤ ੬ ਲਖ ਦੇ ਉਪਰ ਸਾਧਾਰਨ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਦੇ, ਦਸ ਹਜ਼ਾਰ ਦੇ ਉਪਰ ਅਖੰਡ ਪਾਠ, ਇਕ ਹਜ਼ਾਰ ਅਖੰਡ ਪਾਠ ਸ੍ਰੀ ਦਸਮ ਗ੍ਰੰਥ ਦੇ ਤੇ ੨ ਵਾਰ ਸਵਾ-ਸਵਾ ਲਖ ਚੰਡੀ ਦੀ ਵਾਰ ਦੇ ਪਾਠ ਤੇ ਹਵਨ ਯਗ ਕਰਵਾਏ।

ਆਪਜੀ ਦੇ ਉਪਕਾਰਾਂ ਦਾ ਵਰਨਣ ਕਰ ਸਕਣਾ ਇਸ ਛੋਟੀ ਜਿਹੀ ਕਿਤਾਬ ਵਿਚ ਸੰਭਵ ਨਹੀਂ ਹੋ ਸਕਦਾ। ਵੈਸੇ ਮਾਨਵ ਮਾਤ੍ਰ ਉਤੇ ਆਪ ਦੇ ਉਪਕਾਰ ਬਿਅੰਤ ਹਨ। ਦੇਸ਼ ਦੀ ਆਂਤਰਿਕ ਸ਼ਾਂਤੀ ਤੋਂ ਇਲਾਵਾ ਵਿਸ਼ਵ ਸ਼ਾਂਤੀ ਬਾਰੇ ਵੀ ਆਪਜੀ ਦਾ ਯੋਗ ਦਾਨ ਅਤਿ ਮਹਤਵਪੂਰਨ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਰਖੇ ਪਾਠਾਂ ਦੇ ਭੋਗ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ-ਬੰਦੀ ਸਮੇਂ ਡੇਢ ਲਖ ਤੋਂ ਵਧ ਲੋਕਾਂ ਦਾ ਇਕਠ ਹੋਇਆ ਜਿਸ ਵਿਚ ਦੇਸ਼ ਦੇ ਹਰ ਕੋਨੇ ਵਿਚੋਂ, ਵਖ ਵਖ ਵਿਚਾਰਾਂ ਵਾਲੇ ਲੋਕ ਇਕਤਰ ਹੋਏ। ਸਾਰੀਆਂ ਸਿਆਸੀ ਪਾਰਟੀਆਂ ਦੇ ਆਗੂ ਪਹੁੰਚੇ। ਭਿੰਨ ਭਿੰਨ ਧਰਮਾਂ ਦੇ ਅਚਾਰਯਾ ਪਧਾਰੇ। ਇਤਿਹਾਸ ਸ਼ਾਹਦੀ ਨਹੀਂ ਦੇਂਦਾ ਕਿ ਏਨੀ ਦੁਨੀਆਂ ਕਿਸੇ ਪੂਰਵ ਸਤਿਗੁਰੂ ਦੇ ਆਦਿ ਜਾਂ ਅੰਤ ਸਮੇਂ ਇਕਠੀ ਹੋਈ ਹੋਵੇ। ਇਸ ਸਮਾਗਮ ਨੂੰ ਸਰਅੰਜਾਮ ਦੇਣ ਦੀ ਮਹਾਨ ਸੋਭਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿਸੇ ਆਈ। ਭਾਵੇਂ ਹਜ਼ਾਰਾਂ ਦਸਤਾਰਾਂ ਤੇ ਬੇਓੜਕੀ ਮਾਇਆ ਸਤਿਕਾਰ ਤੇ ਨਮਸ਼ਕਾਰ ਵਜੋਂ ਉਸ ਦਿਨ ਭੇਟ ਹੋਈ, ਪਰ ਨਾਮਧਾਰੀ ਸੰਗਤ ਨੇ ਆਪਣਾ ਆਦਰ ਇਕ ਖਦਰ ਦੀ ਦਸਤਾਰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਾਨ ਸੇਵਕ ਭਾਈ ਵਜ਼ੀਰ ਸਿੰਘ ਜੀ ਦਵਾਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟ ਕਰ ਕੇ ਅਤਿਅੰਤ ਸਾਦਗੀ ਨਾਲ ਦਿਤਾ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਹੋਏ ਹੋਲੇ ਮਹਲੇ=੫੩

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਹੋਏ ਹੋਲੇ ਬਿਕ੍ਰਮੀ ੧੯੬੩ ਸੰਨ ੧੯੦੭ ਤੋਂ ਬਿਕ੍ਰਮੀ ੨੦੧੫ ਸੰਨ ੧੯੫੯ ਤਕ ਦਾ ਵੇਰਵਾ ਇਸ ਪ੍ਰਕਾਰ ਹੈ:

| | | ਇਸਵੀ ਸੰਨ | ਸਮੰਤ ਬਿਕ੍ਰਮੀ |
|---|---|---|---|
| ੧. | ਨੁਸ਼ਹਿਰਾ ਜ਼ਿਲਾ ਗੁਜਰਾਤ | ੧੯੦੭ | ੧੯੬੩ |
| ੨. | ਫਿਲੌ ਕੇ-ਜ਼ਿਲਾ ਗੁਜਰਾਂ ਵਾਲਾ | ੧੯੦੮ | ੧੯੬੪ |
| ੩. | ਗਿਲੀ-ਜ਼ਿਲਾ ਸ਼ੇਖੂਪੁਰਾ | ੧੯੦੯ | ੧੯੬੫ |
| ੪. | ਚਕ-ਸਰਗੋਧਾ | ੧੯੧੦ | ੧੯੬੬ |
| ੫. | ਲਾਹੌਰ-ਖਾਸ | ੧੯੧੧ | ੧੯੬੭ |
| ੬. | ਅਨੰਦਪੁਰ ਸਾਹਿਬ-ਜ਼ਿਲਾ ਹੁਸ਼ਿਆਰਪੁਰ | ੧੯੧੨ | ੧੯੬੮ |
| ੭. | ਖੂਹ ਮਾਂਗਾ-ਲਾਹੌਰ | ੧੯੧੩ | ੧੯੬੯ |
| ੮. | ਖੋਟੇ-ਫਿਰੋਜ਼ਪੁਰ | ੧੯੧੪ | ੧੯੭੦ |
| ੯. | ਵਲਟੋਹਾ-ਲਾਹੌਰ | ੧੯੧੫ | ੧੯੭੧ |
| ੧੦. | ਗਿਲੀ-ਸ਼ੇਖੂਪੁਰਾ | ੧੯੧੬ | ੧੯੭੨ |
| ੧੧. | ਰਤਾ ਚੋਆ-ਲਾਇਲਪੁਰ | ੧੯੧੭ | ੧੯੭੩ |
| ੧੨. | ਚੂਹੇ ਝਾੜ-ਸ਼ੇਖੂਪੁਰਾ | ੧੯੧੮ | ੧੯੭੪ |
| ੧੩. | ਅਨੰਦਪੁਰ ਸਾਹਿਬ-ਜ਼ਿਲਾ ਹੁਸ਼ਿਆਰਪੁਰ | ੧੯੧੯ | ੧੯੭੫ |
| ੧੪. | ਵਰਨ- ਸ਼ੇਖੂਪੁਰਾ | ੧੯੨੦ | ੧੯੭੬ |
| ੧੫. | ਮੁਕਤਸਰ-ਫਿਰੋਜ਼ਪੁਰ | ੧੯੨੧ | ੧੯੭੭ |
| ੧੬. | ਰਾਵਲਪਿੰਡੀ-(ਖਾਸ) | ੧੯੨੨ | ੧੯੭੮ |
| ੧੭. | ਢੋਟੀਆਂ-ਲਾਇਲਪੁਰ | ੧੯੨੩ | ੧੯੭੯ |
| ੧੮. | ਬਿਜਲੀ ਵਾਲ-ਗੁਰਦਾਸਪੁਰ | ੧੯੨੪ | ੧੯੮੦ |
| ੧੯. | ਅੰਮ੍ਰਿਤਸਰ-(ਖਾਸ) | ੧੯੨੫ | ੧੯੮੧ |
| ੨੦. | ਗੁਜਰਾਂਵਾਲੇ (ਖਾਸ) | ੧੯੨੬ | ੧੯੮੨ |
| ੨੧. | ਨਾਰੋਵਾਲ-ਸਿਆਲਕੋਟ | ੧੯੨੭ | ੧੯੮੩ |
| ੨੨. | ਵਲਟੋਹਾ-ਲਾਹੌਰ | ੧੯੨੮ | ੧੯੮੪ |
| ੨੩. | ਸਿਆਹੜ-ਲੁਧਿਆਣਾ | ੧੯੨੯ | ੧੯੮੫ |

| | | | |
|---|---|---|---|
| ੨੪. | ਚੂਨੀ-ਅੰਬਾਲਾ | ੧੯੩੦ | ੧੯੮੬ |
| ੨੫. | ਸੰਧਵਾ-ਜਲੰਧਰ | ੧੯੩੧ | ੧੯੮੭ |
| ੨੬. | ਸ੍ਰੀ ਭੈਣੀ ਸਾਹਿਬ-ਲੁਧਿਆਣਾ | ੧੯੩੨ | ੧੯੮੮ |
| ੨੭. | ਸ੍ਰੀ ਭੈਣੀ ਸਾਹਿਬ-ਲੁਧਿਆਣਾ | ੧੯੩੩ | ੧੯੮੯ |
| ੨੮. | ਸ੍ਰੀ ਭੈਣੀ ਸਾਹਿਬ-ਲੁਧਿਆਣਾ | ੧੯੩੪ | ੧੯੯੦ |
| ੨੯. | ਸ੍ਰੀ ਭੈਣੀ ਸਾਹਿਬ-ਲੁਧਿਆਣਾ | ੧੯੩੫ | ੧੯੯੧ |
| ੩੦. | ਸ੍ਰੀ ਭੈਣੀ ਸਾਹਿਬ-ਲੁਧਿਆਣਾ | ੧੯੩੬ | ੧੯੯੨ |
| ੩੧. | ਸ਼ੇਖੂ ਪੁਰਾ-ਗੁਜ਼ਰਾਂ ਵਾਲਾ | ੧੯੩੭ | ੧੯੯੩ |
| ੩੨. | ਸ਼ੇਖੂਪੁਰਾ-ਸ਼ਹਿਰ ਖਾਸ | ੧੯੩੮ | ੧੯੯੪ |
| ੩੩. | ਤਿਲਹਾੜਾ-ਸਿਆਲਕੋਟ | ੧੯੩੯ | ੧੯੯੫ |
| ੩੪. | ਸ੍ਰੀ ਭੈਣੀ ਸਾਹਿਬ-ਲੁਧਿਆਨਾ | ੧੯੪੦ | ੧੯੯੬ |
| ੩੫. | ਸ੍ਰੀ ਭੈਣੀ ਸਾਹਿਬ-ਲੁਧਿਆਨਾ | ੧੯੪੧ | ੧੯੯੭ |
| ੩੬. | ਸ੍ਰੀ ਭੈਣੀ ਸਾਹਿਬ-ਲੁਧਿਆਨਾ | ੧੯੪੨ | ੧੯੯੮ |
| ੩੭. | ਸ੍ਰੀ ਭੈਣੀ ਸਾਹਿਬ-ਲੁਧਿਆਨਾ | ੧੯੪੩ | ੧੯੯੯ |
| ੩੮. | ਸ੍ਰੀ ਭੈਣੀ ਸਾਹਿਬ-ਲੁਧਿਆਨਾ | ੧੯੪੪ | ੨੦੦੦ |
| ੩੯. | ਗਿਲੀ-ਸ਼ੇਖੂਪੁਰਾ | ੧੯੪੫ | ੨੦੦੧ |
| ੪੦. | ਚੁਗਾਂਵਾਂ-ਅੰਮ੍ਰਿਤਸਰ | ੧੯੪੬ | ੨੦੦੨ |
| ੪੧. | ਸ਼ੇਖੂਪੁਰਾ-ਬੇਦਾਦ-ਗੁਜਰਾਂਵਾਲਾ | ੧੯੪੭ | ੨੦੦੩ |
| ੪੨. | ਸੰਤ ਨਗਰ-ਹਿਸਾਰ | ੧੯੪੮ | ੨੦੦੪ |
| ੪੩. | ਸੰਤ ਨਗਰ-ਹਿਸਾਰ | ੧੯੪੯ | ੨੦੦੫ |
| ੪੪. | ਬੰਕੋਕ-ਥਾਈਲੈਂਡ | ੧੯੫੦ | ੨੦੦੬ |
| ੪੫. | ਸ੍ਰੀ ਭੈਣੀ ਸਾਹਿਬ-ਲੁਧਿਆਨਾ | ੧੯੫੧ | ੨੦੦੭ |
| ੪੬. | ਮੰਡੀ-ਹਿਮਾਚਲ | ੧੯੫੨ | ੨੦੦੮ |
| ੪੭. | ਟਾਲਾ ਸਾਹਿਬ-ਹਿਮਾਚਲ | ੧੯੫੩ | ੨੦੦੯ |
| ੪੮. | ਨਕੌੜਾ-ਹਿਸਾਰ | ੧੯੫੪ | ੨੦੧੦ |
| ੪੯. | ਸੰਤ ਨਗਰ-ਹਿਸਾਰ | ੧੯੫੫ | ੨੦੧੧ |
| ੫੦. | ਦਿਲੀ-(ਖਾਸ) | ੧੯੫੬ | ੨੦੧੨ |
| ੫੧. | ਸ੍ਰੀ ਭੈਣੀ ਸਾਹਿਬ-ਲੁਧਿਆਨਾ | ੧੯੫੭ | ੨੦੧੩ |
| ੫੨. | ਸੰਤ ਨਗਰ-ਹਿਸਾਰ | ੧੯੫੮ | ੨੦੧੪ |
| ੫੩. | ਸ੍ਰੀ ਜੀਵਨ ਨਗਰ-ਹਿਸਾਰ ਅਤੇ ਕੰਪਾਲਾ-ਯੁਗੰਡਾ | ੧੯੫੯ | ੨੦੧੫ |

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

| | |
|---|---|
| ਪ੍ਰਕਾਸ਼ | ੮ ਮਘਰ ਸੰਮਤ ੧੯੭੭ ਬਿਕ੍ਰਮੀ ਸੰਨ ੧੯੨੦ ਈਸਵੀ |
| ਪਿਤਾ | ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ |
| ਮਾਤਾ | ਮਾਤਾ ਭੂਪਿੰਦਰ ਕੌਰ ਜੀ |
| ਪ੍ਰਕਾਸ਼ ਅਸਥਾਨ | ਸ੍ਰੀ ਭੈਣੀ ਸਾਹਿਬ (ਲੁਧਿਆਣਾ) ਪੰਜਾਬ |
| ਪਹਿਲਾ ਅਨੰਦ ਕਾਰਜ | : ਮਾਤਾ ਰਾਜਿੰਦਰ ਕੌਰ ਜੀ (ਜੋ ਸਤਿਗੁਰ ਚਰਨਾਂ ਨੂੰ ਪਿਆਰੇ ਹੋ ਗਏ) |
| ਦੂਜਾ ਅਨੰਦ ਕਾਰਜ : | ਮਾਤਾ ਚੰਦ ਕੌਰ ਜੀ |
| ਗੁਰਗੱਦੀ | ੫ ਭਾਦਰੋਂ ਸਮੰਤ ੨੦੧੬ ਬਿਕ੍ਰਮੀ ਮੁਤਾਬਿਕ ੨੨ ਅਗਸਤ ਸੰਨ ੧੯੫੯ ਇਸਵੀ |
| ਸੰਤਾਨ | ਬੀਬਾ ਜੀ (ਬੀਬੀ ਸਾਹਿਬ ਕੌਰ ਜੀ) |

# ਜੀਵਨ ਝਲਕ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਾਤਾ ਭੂਪਿੰਦਰ ਕੌਰ ਜੀ ਦੇ ਗ੍ਰਿਹਿ ਸ੍ਰੀ ਭੈਣੀ ਸਾਹਿਬ ਵਿਖੇ ੮ ਮੱਘਰ ਸਮੰਤ ੧੯੭੭ ਈਸਵੀ ਨੂੰ ਐਤਵਾਰ ਅੰਮ੍ਰਿਤ ਵੇਲੇ ਸਵੇਰੇ ੪ ਵਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਪਹਿਲਾਂ ਆਪ ਬਾਬਾ ਜਗਜੀਤ ਸਿੰਘ ਜੀ ਦੇ ਨਾਮ ਨਾਲ ਪੁਕਾਰੇ ਜਾਂਦੇ ਰਹੇ। ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਦੋਂ ਅਜੇ ਬਹੁਤ ਹੀ ਛੋਟੇ ਸਨ ਕਿਸੇ ਮਹਾਂਪੁਰਖ ਨੇ ਪੁਛਿਆ: ਠਾਕਰ ਜੀ ਆਪ ਦਾ ਸ਼ੁਭ ਨਾਮ ਕੀ ਹੈ ?

*ਅਗਸਤ ਆਦਿ ਜੇ ਵਡੇ ਤਪਸਤਪੀ ਵਿਸੇਖੀਐ*
*ਬਿਅੰਤ, ਬਿਅੰਤ, ਬਿਅੰਤ, ਕੋ ਕਰੰਤ ਪਾਠ ਪੇਖੀਐ।*

ਨਾਮ ਵਿਚ- ਪਹਿਲਾਂ ਜੋ ਕੋਈ ਕਮੀ ਸੀ, ਤਾਂ ਸਾਹਿਬਾਂ ਆਪ ਹੀ ਦੂਰ ਕਰ ਦਿਤੀ। ਇਸ ਤਰਹਾਂ ਗੁਰਗੱਦੀ ਤੇ ਸ਼ਸ਼ੋਭਿਤ ਹੋਣ ਤੋਂ ਪਹਿਲਾਂ, ਆਪਜੀ 'ਬਿਅੰਤ ਜੀ' ਦੇ ਸ਼ੁਭ ਨਾਮ ਨਾਲ ਹੀ ਯਾਦ ਕੀਤੇ ਜਾਂਦੇ ਸਨ। ਜਿਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮ ਸਿਮਰਨ ਦੀਆਂ ਅਖੰਡ ਵਰਨੀਆਂ ਸ਼ੁਰੂ ਕੀਤੀਆਂ ਉਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਰ ਵਧੇਰੇ ਕ੍ਰਿਪਾ ਕੀਤੀ ਜੋ ਅਜ ਇਨ੍ਹਾਂ ਅਖੰਡ ਵਰਨੀਆਂ ਦੀ ਗਿਣਤੀ ਵਧਾ ਕੇ ਰਾਈਆਂ-ਮਸਤਾਨਗੜ੍ਹ-ਬੰਗਲੌਰ, ਯੂ.ਪੀ. ਫਾਰਮ ਕਰਨਪੁਰ, ਸ੍ਰੀ ਗੰਗਾ ਨਗਰ, ਹਜ਼ਾਰੀ ਬਾਗ ਦਮਦਮਾ, ਥਾਈਲੈਂਡ ਆਦਿ ਥਾਵਾਂ ਤੇ ਸ਼ੁਰੂ ਕਰਾ ਦਿਤੀਆਂ ਹੋਈਆਂ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਤੇ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਜਾਰੀ ਕੀਤੀਆਂ ਭਜਨ ਤੇ ਭਰੌਤੀ ਦੀਆਂ ਵਰਨੀਆਂ ਨੂੰ ਡਬਲ ਕਰ ਦਿਤਾ। ਨਾਲ ਹੀ ਇਸ ਪਵਿਤਰ ਧਰਮ ਕਰਮ ਨੂੰ ਬਿਰਧਸ਼ਾਲਾਵਾਂ ਵਿਚ ਵੀ ਬਦਲ ਦਿਤਾ ਕਿ ਜ਼ਿੰਦਗੀ ਦੇ ਆਖਰੀ ਸਫਰ ਨੂੰ ਸੁਖਾਵੀਂ ਤਰ੍ਹਾਂ ਨੇਪਰੇ ਚਾੜ੍ਹਨ ਲਈ ਬਜ਼ੁਰਗ ਵਧੀਆ ਤੇ ਸੁਅਛ ਖਾਣ ਤੇ ਈਸ਼ਵਰ ਚਿੰਤਨ ਵਿਚ ਹੀ ਸਮਾਂ ਬਤੀਤ ਕਰਨ।

ਨੌਜੁਆਨਾਂ ਨੂੰ ਲਾਮ ਬੰਦ ਕਰ ਉਨ੍ਹਾਂ ਨਾਲ ਨੇੜੇ ਦਾ ਸਬੰਧ ਬਣਾਏ ਰਖਣ ਲਈ ੧੯੬੫ ਤੋਂ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ ਦੀ ਸਥਾਪਨਾ ਕੀਤੀ- ਜੋ ਹਰ ਸਾਲ ਚਾਰ ਤੋਂ ਦਸ ਦਿਨਾਂ ਤਕ ਵਖ ਵਖ ਥਾਵਾਂ ਤੇ ਆਪਣਾ ਸਾਲਾਨਾ ਸਮਾਗਮ ਕਰਦਾ ਅਤੇ ਲਈਆਂ ਹੋਈਆਂ ਜ਼ਿੰਮੇਵਾਰੀਆਂ ਦੀ ਪੜਤਾਲ ਕਰ-ਕਰਵਾ ਕੇ ਅਗੇ ਲਈ ਹੋਰ ਨਿਸ਼ਾਨੇ ਮਿਥਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੀਵਨ ਸੰਘਰਸ ਮਈ ਹੈ। ਭਾਵੇਂ ਉਹਨਾਂ ਨੂੰ ਮਿਲਣ ਵਾਲਾ ਕੋਈ ਵੀ ਵਿਅਕਤੀ ਉਹਨਾਂ ਦੀ ਨਿਰਮਾਨਤਾ ਦਾ ਪ੍ਰਭਾਵ ਲਏ ਬਿਨਾ ਨਹੀਂ ਰਹਿ ਸਕਦਾ। ਕੋਈ ਕਿਨਾਂ ਵੀ ਫਿਕਰ ਵਿਚ ਹੋਵੇ, ਕਿਡਾ ਸੰਕਟ ਦਾ ਪਹਾੜ ਟੁਟ ਪਿਆ ਹੋਵੇ, ਕਾਰੋਬਾਰ ਬਰਬਾਦ ਹੋ ਗਿਆ ਹੋਵੇ, ਧਨ ਪਦਾਰਥ ਖਤਮ ਹੋ ਗਿਆ ਹੋਵੇ, ਸ਼ਰੀਰਕ ਰੋਗ ਹੋਵੇ ਜਾਂ ਕਿਸੇ ਪਰਕਾਰ ਦੀ ਚਿੰਤਾ ਹੋਵੇ ਉਹਨਾਂ ਵਲੋਂ ਧਰਵਾਸ, ਉਹਨਾਂ ਦੀ ਮੌਜੂਦਗੀ ਤਪਦੇ ਦਿਲਾਂ ਨੂੰ ਠੰਡ ਪਾਉਂਦੀ ਹੈ। ਉਹਨਾਂ ਦੀ ਇਕ ਪਿਆਰ ਭਰੀ ਮੁਸਕਰਾਹਟ ਨਾਲ ਹੀ ਸਾਰੀਆਂ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ। ਉਹਨਾਂ ਨੂੰ ਪਿਆਰ ਦਾ ਸੋਮਾ ਕਿਹਾ ਜਾਂਦਾ ਹੈ। ਅਮਨ ਦੇ ਦੂਤ ਕਿਹਾ ਜਾਂਦਾ ਹੈ।

ਉਹਨਾਂ ਦਾ ਯਤਨ ਹੈ ਸਮਾਜ ਦੇ ਕੂਹੜ ਦੂਰ ਹੋਣ, ਬੁਰਾਈਆਂ ਦੂਰ ਹੋਣ। ਆਪਣੇ ਮਿਸ਼ਨ ਦੀ ਪੂਰਤੀ ਵਾਸਤੇ ਆਪਣੀ ਇਸ ਜੰਗ ਵਾਸਤੇ ਉਹ ਵਡੀ ਤੋਂ ਵਡੀ ਕੁਰਬਾਨੀ ਦੇਣ ਨੂੰ ਤਿਆਰ ਹੋ ਜਾਂਦੇ ਹਨ ਅਤੇ ਦਿੰਦੇ ਹਨ। ਕਿਸੇ ਵੀ ਗੁਰੂ ਨੂੰ ਸਭ ਤੋਂ ਪਿਆਰੀ ਚੀਜ਼ ਉਸ ਦੀ ਉਮਤ ਹੁੰਦੀ ਹੈ। ਅਜ ਦੁਨੀਆਂ ਵਿਚ ਅਨੇਕ ਧਾਰਮਕ ਅਤੇ ਦੂਸਰੇ ਰਹਿਨੁਮਾ ਹਨ, ਸਾਰੇ ਜ਼ੋਰ ਲਾ ਕੇ ਆਪਣੀ ਗਿਣਤੀ ਵਧਾਉਣ ਲਈ ਹਰ ਹੀਲੇ ਕਰਦੇ ਹਨ। ਹਰ ਫਿਰਕੇ ਹਰ ਸਿਆਸੀ ਪਾਰਟੀ ਦੀ ਅਤੇ ਹਰ ਧਾਰਮਕ ਆਗੂ ਦੀ ਖਾਹਸ਼ ਹੁੰਦੀ ਹੈ ਕਿ ਉਹਨਾਂ ਦੀ ਗਿਣਤੀ ਵਧੇ, ਪਰ ਸਤਿਗੁਰੂ ਜਗਜੀਤ ਸਿੰਘ ਜੀ ਅਸੂਲਾਂ ਲਈ ਸਮਾਜ ਦੇ ਨਿਤਾਣੇ ਵਰਗ ਦੇ ਹਿਤਾਂ ਦੀ ਰਾਖੀ ਲਈ ਨਾ ਤਾਂ ਕਿਸੇ ਸਿਆਸੀ ਨੇਤਾ ਦੀ ਪਰਵਾਹ ਕਰਦੇ ਹਨ ਨਾ ਆਪਣੇ ਨਿਕਟੀ ਸੇਵਕਾਂ ਦੀ ਅਤੇ ਨਾ ਹੀ ਇਸ ਗਲ ਦੀ ਕਿ ਉਹਨਾਂ ਦੇ ਪੈਰੋਕਾਰ ਘਟ ਜਾਣਗੇ।

ਉਹ ਵੀ ਸਮਾਂ ਆਇਆ ਜਦੋਂ ਸ੍ਰੀ ਗੁਰੂ ਦੇਵ ਪਿਤਾ ਜੀ ਵਲੋਂ ਦੇਹ ਦਾ ਓਹਲਾ ਕਰਨ ਉਪਰੰਤ ਇਕ ਦਮ ਜੁਮੇਵਾਰੀਆਂ ਦਾ ਅਣਤੋਲਵਾਂ ਭਾਰ ਇਹਨਾਂ ਉਤੇ ਆ ਡਿਗਾ, ਕਈਆਂ ਹਮਾਤੜਾਂ ਨੇ ਅਨੁਮਾਨ ਲਾਉਣਾ ਸ਼ੁਰੂ ਕਰ ਦਿਤਾ ਕਿ ਇਸ ਜੁੰਮੇ ਵਾਰੀ ਦਾ ਭਾਰ ਇਹ ਨਹੀਂ ਚੁਕ ਸਕਣਗੇ। ਕਿਉਂਕਿ ਉਸ ਵੇਲੇ ਦੇ ਵਿਵਹਾਰਿਕ ਹਾਲਾਤ ਕੁਝ ਵਿਰੋਧੀ ਸਜਨਾਂ ਨੇ ਬੜੇ ਅਣ-ਸੁਖਾਵੇਂ ਬਣਾ ਰਖੇ ਸਨ। ਪਰ ਇਸ ਸੂਖਮ ਮੂਰਤਿ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਪਤਾ ਨਹੀਂ ਕੁਦਰਤ ਨੇ ਕਿਤਨੀ ਕੁ ਦ੍ਰਿੜਤਾ ਪਾ ਰਖੀ ਹੋਈ ਸੀ ਕਿ ਨਾਮਧਾਰੀ ਪੰਥ ਦੀਆਂ ਧਾਰਮਿਕ ਸਮਾਜਿਕ ਵਿਵਹਾਰਿਕ ਤੇ ਨੈਤਕ ਜੁਮੇਵਾਰੀਆਂ ਤੇ ਇਨਾਂ ਨੇ ਇਕ ਦਮ ਐਸਾ ਕੰਟਰੋਲ ਕੀਤਾ ਕਿ ਵੇਖਣ ਵਾਲੇ ਸਭ ਲੋਕ ਹੈਰਾਨ ਹੀ ਰਹਿ ਗਏ। ਸਗੋਂ ਇਨ੍ਹਾਂ ਨੇ ਆਪਣੀ ਜਰਨ ਤੇ ਅਡੋਲ ਸ਼ਕਤੀ ਨਾਲ ਬਹੁਤ ਸਾਰੇ ਵਿਰੋਧੀਆਂ ਨੂੰ ਵੀ ਆਪਣੇ ਵਲ ਇੰਝ ਖਿਚ ਲਿਆ ਜਿਵੇਂ ਕੋਈ ਮਾਂਦਰੀ ਬੀਨ ਵਜਾ ਕੇ ਵਡੇ ਵਡੇ ਜ਼ਹਿਰੀ ਸਪਾਂ ਨੂੰ ਕੀਲ ਲੈਂਦਾ ਹੈ।

ਸ੍ਰੀ ਸਤਿ ਗੁਰੂ ਪ੍ਰਤਾਪ ਸਿੰਘ ਜੀ ਵਾਂਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੀਤੇ

ਸਾਲਾਂ ਵਿਚ ਅਫਰੀਕਾ ਕੀਨੀਆ ਦਾਰਾ ਸਲਾਮ, ਕੈਨੇਡਾ, ਅਮਰੀਕਾ, ਇੰਗਲੈਂਡ, ਥਾਈ ਲੈਂਡ ਚੰਗਮਈ ਆਦਿ ਅਨੇਕਾਂ ਦੇਸ਼ਾਂ ਵਿਚ ਕਈ ਕਈ ਦੌਰੇ ਕਰਕੇ ਹਜ਼ਾਰਾਂ ਸਿਖਾਂ ਨੂੰ ਗੁਰੂਮਤ ਮਾਰਗ ਤੇ ਨਵੇਂ ਸਿਰੇ ਤੋਰਿਆ।

ਇੰਗਲੈਂਡ ਦੇ ਵਿਗਿਆਨੀਆ ਨੂੰ ਸੰਨ ੧੯੭੬ ਵਿਚ ਅਰਦਾਸ ਦੁਆਰਾ ਬਾਰਸ਼ ਪਵਾ ਕੇ ਉਹ ਮੁਅਜਜ਼ਾ ਵਿਖਾਇਆ ਜਿਸ ਨਾਲ ਉਨ੍ਹਾਂ ਨੂੰ ਗੁਰੂ ਤੇ ਰਬੀ ਸ਼ਕਤੀ ਮੰਨਣ ਲਈ ਮਜਬੂਰ ਹੋਣਾ ਪਿਆ।

ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਉਚੇਚਾ ਧਿਆਨ ਦੇਣ ਕਾਰਨ ਉਨਾਂ ਦੀਆਂ ਗਊਆਂ ਮੱਝਾਂ ਭਾਰਤ-ਭਰ ਵਿਚ ਸਰਵੋਤਮ ਸਮਝੀਆਂ ਜਾਂਦੀਆਂ ਹਨ। ਭਾਰਤ ਦੇ ਰਾਸ਼ਟਰਪਤੀ ਵਲੋਂ ਇਸੇ ਕਰਕੇ "ਗੋਪਾਲ ਰਤਨ" ਦੀ ਉਪਾਧੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪ੍ਰਾਪਤ ਹੋਈ ਸੀ।

# ਹੋਲੇ ਮਹਲਿਆਂ ਦਾ ਵੇਰਵਾ

| | ਸਥਾਨ | ਸੰਨ ਈਸਵੀ | ਸਮੰਤ ਬਿਕ੍ਰਮੀ |
|---|---|---|---|
| ੧. | ਆਰ.ਬੀ. ਗੰਗਾ ਨਗਰ | ੧੯੬੦ | ੨੦੧੬ |
| ੨. | ਸ੍ਰੀ ਭੈਣੀ ਸਾਹਿਬ-ਲੁਧਿਆਣਾ | ੧੯੬੧ | ੨੦੧੭ |
| ੩. | ਬਾਜਾਖਾਨਾ-ਬਠਿੰਡਾ | ੧੯੬੨ | ੨੦੧੮ |
| ੪. | ਸੰਤ ਨਗਰ (ਹਿਸਾਰ) | ੧੯੬੩ | ੨੦੧੯ |
| ੫. | ਕਰੀ ਵਾਲਾ (ਹਿਸਾਰ) | ੧੯੬੪ | ੨੦੨੦ |
| ੬. | ਸਿਰਸਾ (ਹਿਸਾਰ) | ੧੯੬੫ | ੨੦੨੧ |
| ੭. | ਦਿਲੀ (ਖਾਸ) | ੧੯੬੬ | ੨੦੨੨ |
| ੮. | ਦਮਾਦਮਾ ਸਾਹਿਬ | ੧੯੬੭ | ੨੦੨੩ |
| ੯. | ਲੁਧਿਆਨਾ (ਸ਼ਹਿਰਖਾਸ) | ੧੯੬੮ | ੨੦੨੪ |
| ੧੦. | ਮੁਠੰਡੇ ਕਲਾਂ-ਜਲੰਧਰ | ੧੯੬੯ | ੨੦੨੫ |
| ੧੧. | ਅੰਮ੍ਰਿਤਸਰ ਸ਼ਹਿਰ | ੧੯੭੦ | ੨੦੨੬ |
| ੧੨. | ਅਨੰਦਪੁਰ ਸਾਹਿਬ | ੧੯੭੧ | ੨੦੨੭ |
| ੧੩. | ਸ੍ਰੀ ਜਗਜੀਤ ਨਗਰ ਅਤੇ | ੧੯੭੨ | |
| | ਬੈਂਕੋਕ(ਥਾਈਲੈਂਡ) | | ੨੦੨੮ |
| ੧੪. | ਕਰੀਵਾਲਾ(ਸਿਰਸਾ) | ੧੯੭੩ | ੨੦੨੯ |
| ੧੫. | ਅਮਰਾਸਰ ਕਲਾਂ (ਸਿਰਸਾ) | ੧੯੭੪ | ੨੦੩੦ |
| ੧੬. | ਅਮਰਾਸਰ ਕਲਾਂ (ਸਿਰਸਾ) | ੧੯੭੫ | ੨੦੩੧ |
| ੧੭. | ਸ੍ਰੀ ਭੈਣੀ ਸਾਹਿਬ (ਲੁਧਿਆਨਾ) | ੧੯੭੬ | ੨੦੩੨ |
| ੧੮. | ਸ੍ਰੀ ਭੈਣੀ ਸਾਹਿਬ (ਲੁਧਿਆਨਾ) | ੧੯੭੭ | ੨੦੩੩ |
| ੧੯. | ਸ੍ਰੀ ਭੈਣੀ ਸਾਹਿਬ (ਲੁਧਿਆਨਾ) | ੧੯੭੮ | ੨੦੩੪ |
| ੨੦. | ਸ੍ਰੀ ਭੈਣੀ ਸਾਹਿਬ (ਲੁਧਿਆਨਾ) | ੧੯੭੯ | ੨੦੩੫ |
| ੨੧. | ਰਾਣੀਆਂ (ਸਿਰਸਾ) | ੧੯੮੦ | ੨੦੩੬ |
| ੨੨. | ਸੰਤ ਨਗਰ ਤੇ ਸ੍ਰੀ ਭੈਣੀ ਸਾਹਿਬ (ਲੁਧਿਆਨਾ) | ੧੯੮੧ | ੨੦੩੭ |
| ੨੩. | ਗੋਲਾ ਗੋਕਰਨ ਨਾਥ (ਯੂ.ਪੀ.) | ੧੯੮੨ | ੨੦੩੮ |
| ੨੪. | ਅਮਰਾਂਸਰ ਕਲਾਂ (ਸਿਰਸਾ) | ੧੯੮੩ | ੨੦੩੯ |
| ੨੫. | ਸ੍ਰੀ ਜੀਵਨ ਨਗਰ ਸਿਰਸਾ ਅਤੇ | | ੧੯੮੪ |
| | ਬਰਮਿੰਘਮ (ਇੰਗਲੈਂਡ) | | ੨੦੪੦ |
| ੨੬. | ਨਵੀਂ ਦਿਲੀ | ੧੯੮੫ | ੨੦੪੧ |

| | | | |
|---|---|---|---|
| ੨੭. | ਦਾਰਾ ਸਲਾਮ (ਤਨਜਾਨੀਆ) | ੧੯੮੬ | ੨੦੪੨ |
| ੨੮. | ਸ੍ਰੀ ਭੈਣੀ ਸਾਹਿਬ (ਲੁਧਿਆਣਾ) | ੧੯੮੭ | ੨੦੪੩ |
| ੨੯. | ਸ੍ਰੀ ਭੈਣੀ ਸਾਹਿਬ (ਲੁਧਿਆਣਾ) | ੧੯੮੮ | ੨੦੪੪ |
| ੩੦. | ਸ੍ਰੀ ਭੈਣੀ ਸਾਹਿਬ (ਲੁਧਿਆਣਾ) | ੧੯੮੯ | ੨੦੪੫ |
| ੩੧. | ਸ੍ਰੀ ਭੈਣੀ ਸਾਹਿਬ (ਲੁਧਿਆਣਾ) | ੧੯੯੦ | ੨੦੪੬ |
| ੩੨. | ਸ੍ਰੀ ਭੈਣੀ ਸਾਹਿਬ (ਲੁਧਿਆਣਾ) | ੧੯੯੧ | ੨੦੪੭ |
| ੩੩. | ਸ੍ਰੀ ਭੈਣੀ ਸਾਹਿਬ (ਲੁਧਿਆਣਾ) | ੧੯੯੨ | ੨੦੪੮ |
| ੩੪. | ਸ੍ਰੀ ਭੈਣੀ ਸਾਹਿਬ | ੧੯੯੩ ੮-੯-੧੦-੧੧.੩.੧੯੯੩ | ੨੦੪੯ |
| | ਬੰਕੋਕ ਥਾਈਲੈਂਡ | ੧੯.੩.੯੩ ਤੋਂ ੨੧.੩.੯੩ | |
| | ਚਕਮਈ ਥਾਈਲੈਂਡ | ੨੨.੩.੯੩ ਤੋਂ ੨੩.੩.੯੩ | |

੧੯੯੩ ਦਾ ਹੋਲਾ ਮਹਲਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸ੍ਰੀ ਭੈਣੀ ਸਾਹਿਬ ਉਪਰੰਤ ਬੰਕੋਕ ਥਾਈਲੈਂਡ ਅਤੇ ਚਕਮਈ ਵਿਖੇ ਮਨਾਇਆ ਗਿਆ ਹੈ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਦੇਸਾਂ ਵਿਚ ਦੌਰਿਆਂ ਦਾ ਵੇਰਵਾ।

ਹੁਣ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਦੇਸ਼ਾਂ ਵਿਚ ਤਕਰੀਬਨ ੯੨ ਜਾਂ ੯੩ ਦੌਰੇ ਕਰ ਚੁਕੇ ਹਨ। ੧੯੮੭ ਤਕ ਦਾ ਵੇਰਵਾ ਸੁਅਰਗਵਾਸੀ ਸੰਤ ਇਕਬਾਲ ਸਿੰਘ ਜੀ ਮਨਚੰਦਾ ਨੇ ਨੋਟ ਕੀਤਾ ਸੀ। ਉਸ ਤੋਂ ਉਪਰੰਤ ਨਵੰਬਰ ੧੯੮੬ ਤੋਂ ਬਾਅਦ ਦਾ ਵੇਰਵਾ ਇਸ ਪ੍ਰਕਾਰ ਹੈ:-

| | | | | | | ਦੌਰਾ ਨੰ: |
|---|---|---|---|---|---|---|
| (1) | 6-11-1986 | ਤੋਂ | 28-12-1986 | 53 | ਦਿਨ | 69 |
| (1) | 25-1-1987 | ਤੋਂ | 5-2-1987 | 12 | ਦਿਨ | 70 |
| (2) | 26-4-1987 | ਤੋਂ | 2-5-1987 | 7 | ਦਿਨ | 71 |
| (3) | 5-5-1987 | ਤੋਂ | 10-5-1987 | 5 | ਦਿਨ | 72 |
| (4) | 26-5-1987 | ਤੋਂ | 27-5-1987 | 1 | ਦਿਨ | 73 |
| (1) | 15-8-1989 | ਤੋਂ | 17-8-1989 | 3 | ਦਿਨ | 74 |
| (2) | 21-8-1989 | ਤੋਂ | 4-9-1989 | 15 | ਦਿਨ | 75 |
| (3) | 23-10-1989 | ਤੋਂ | 29-10-1989 | 7 | ਦਿਨ | 76 |
| (ਨੋਟ : | 17-8-1989 | ਤੋਂ | 21-8-1989 ਤਕ ਹਾਂਗ ਕਾਂਗ) | | | |
| (1) | 7-4-1990 | ਤੋਂ | 10-4-1990 | 4 | ਦਿਨ | 77 |
| (2) | 6-5-1990 | ਤੋਂ | 21-5-1990 | 14 | ਦਿਨ | 78 |
| (3) | 26-5-1990 | ਤੋਂ | 30-5-1990 | 5 | ਦਿਨ | 79 |
| (4) | 15-8-1990 | ਤੋਂ | 6-9-1990 | 23 | ਦਿਨ | 80 |
| (1) | 2-6-1991 | ਤੋਂ | 15-6-1991 | 14 | ਦਿਨ | 81 |
| (2) | 4-7-1991 | ਤੋਂ | 11-7-1991 | 8 | ਦਿਨ | 82 |
| (3) | 1-8-1991 | ਤੋਂ | 31-8-1991 | 31 | ਦਿਨ | 83 |
| (4) | 29-9-1991 | ਤੋਂ | 7-10-1991 | 9 | ਦਿਨ | 84 |
| (ਨੋਟ : | 12-7-1991 | ਤੋਂ | 1-8-1991 ਤਕ ਸਿਡਨੀ ਅਸਟਰੇਲੀਆ) | | | |
| (1) | 9-1-1992 | ਤੋਂ | 18-1-1992 | 10 | ਦਿਨ | 85 |
| (2) | 23-4-1992 | ਤੋਂ | 25-4-1992 | 3 | ਦਿਨ | 86 |
| (3) | 4-7-1992 | ਤੋਂ | 15-7-1992 | 12 | ਦਿਨ | 87 |
| (4) | 29-9-1992 | ਤੋਂ | 7-10-1992 | 9 | ਦਿਨ | 88 |
| (5) | 13-11-1992 | ਤੋਂ | 23-11-1992 | 11 | ਦਿਨ | 89 |
| (1) | 12-3-1993 | ਤੋਂ | 27-3-1993 | 16 | ਦਿਨ | 90 |
| (2) | 4-5-1993 | ਤੋਂ | 12-5-1993 | 9 | ਦਿਨ | 91 |
| (3) | 1-12-1993 | ਤੋਂ | | | | |

# ਵਿਸਾਖੀ

ਵਿਸਾਖੀ ਪੁਰਬ ਖਾਲਸਾ ਪੰਥ ਦੀ ਸਾਜਨਾ ਦਾ ਪੁਰਬ ਹੈ। ਸਿਖ ਜਗਤ ਵਿਚ ਇਸ ਨੂੰ ਬੜੇ ਉਤਸ਼ਾਹ ਤੇ ਪ੍ਰੇਮ ਨਾਲ ਮਨਾਇਆ ਜਾਂਦਾ ਹੈ।

ਇਸ ਦਿਨ ਸਰੋਵਰਾਂ, ਪਵਿਤ੍ਰ ਨਦੀਆਂ ਆਦਿ ਵਿਚ ਅਸ਼ਨਾਨ ਕੀਤਾ ਜਾਂਦਾ ਹੈ ਅਤੇ ਇਤਿਹਾਸਕ ਤੀਰਥ ਅਸਥਾਨਾਂ ਦੇ ਦਰਸ਼ਨ ਕੀਤੇ ਜਾਂਦੇ ਹਨ। ਭਾਰਤ ਵਿਚ ਜਿਥੇ ਇਸ ਨੂੰ ਅਲਗ ਅਲਗ ਅਸਥਾਨਾਂ ਤੇ ਸਿਖਾਂ ਵੱਲੋਂ ਮਨਾਇਆ ਜਾਂਦਾ ਹੈ ਉਥੇ ਵਿਦੇਸ਼ਾਂ ਵਿਚ ਰਹਿ ਰਹੇ ਸਿਖ ਵੀ ਇਸ ਦਿਨ ਨੂੰ ਬੜੇ ਉਤਸ਼ਾਹ ਨਾਲ ਮਨਾਉਂਦੇ ਹਨ। ਨਾਮਧਾਰੀ ਪੰਥ ਵਲੋਂ ਵਿਸਾਖੀ ਦਾ ਪੁਰਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਹਰ ਸਾਲ ਸ੍ਰੀ ਅੰਮ੍ਰਿਤਸਰ ਵਿਚ ਮਨਾਇਆ ਜਾਂਦਾ ਸੀ। ਪਾਕਿਸਤਾਨ ਬਨਣ ਤੋਂ ਬਾਦ ਵੀ ਕਾਫੀ ਦੇਰ ਤਕ ਸ੍ਰੀ ਅੰਮ੍ਰਿਤਸਰ ਹੀ ਮਨਾਇਆ ਜਾਂਦਾ ਰਿਹਾ। ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗਦੀ ਤੇ ਸ਼ਸ਼ੋਭਿਤ ਹੋਏ ਆਪ ਵੀ ਕਾਫੀ ਸਾਲ ਇਹ ਵਿਸਾਖੀ ਦਾ ਪੁਰਬ ਸ੍ਰੀ ਅੰਮ੍ਰਿਤਸਰ ਵਿਖੇ ਹੀ ਮਨਾਂਦੇ ਰਹੇ। ਕੁਝ ਚਿਰ ਤੋਂ ਇਹ ਪੁਰਬ ਵੀ ਹਰ ਸਾਲ ਸ੍ਰੀ ਭੈਣੀ ਸਾਹਿਬ ਹੀ ਮਨਾਇਆ ਜਾ ਰਿਹਾ ਹੈ। ਵਿਸਾਖੀ ਦਾ ਸੰਬੰਧ ਜਿਥੇ ਨਵੇਂ ਸਾਲ ਅਤੇ ਕਿਸਾਨਾਂ ਤੇ ਹੋਰਨਾਂ ਨਾਲ ਹੈ ਉਥੇ ਖਾਲਸਾ ਪੰਥ ਦੀ ਸਿਰਜਨਾ ਵੀ ਏਸੇ ਦਿਨ ਹੋਈ ਸੀ।

ਵਿਸਾਖੀ ਦਾ ਪੁਰਬ ਸ਼ੁਰੂ ਤੋਂ ਜਿਥੇ ਹਿੰਦੂ ਧਰਮ ਦਾ ਇਕ ਅੰਗ ਸੀ ਉਥੇ ਸ੍ਰੀ ਗੁਰੂ ਅਮਰ ਦਾਸ ਜੀ ਤੋਂ ਲੈਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਇਹ ਪੁਰਬ ਜੋਰ ਜ਼ੁਲਮ ਤੇ ਅਨਿਆਏ ਨੂੰ ਸਹਿਣ ਕਰਦੇ ਹੋਇਆਂ ਗੁਰੂ ਸਾਹਿਬਾਨ ਮਨਾਉਂਦੇ ਰਹੇ। ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦ ਹੋ ਜਾਣ ਮਗਰੋਂ ਸ੍ਰੀ ਗੁਰੂ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਗੁਰਗਦੀ ਤੇ ਸ਼ਸ਼ੋਭਿਤ ਹੋਏ। ਉਨ੍ਹਾਂ ਦੇਸ਼ ਵਿਚ ਮੁਗਲ ਬਾਦਸ਼ਾਹਾਂ ਦੁਆਰਾ ਜਨਤਾ ਤੇ ਹੋ ਰਿਹਾ ਅਨਿਆਂ ਜ਼ੁਲਮ ਨੂੰ ਤਕਿਆ ਅਤੇ ਇਸ ਜ਼ੁਲਮ ਵਿਰੁਧ ਤਲਵਾਰ ਉਠਾਉਣ ਲਈ ਸੋਚਿਆ। ੧ ਵੈਸਾਖ ਸਮੰਤ ੧੭੫੬ ਬਿਕ੍ਰਮੀ ਨੂੰ ਵਿਸਾਖੀ ਵਾਲੇ ਦਿਨ ਅਨੰਦਪੁਰ ਦੀ ਧਰਤੀ ਤੇ ਇਕ ਵਡਾ ਦਰਬਾਰ ਲਾਉਣ ਦਾ ਐਲਾਨ ਕੀਤਾ। ਜਿਸ ਵਿਚ ਦੂਰ ਨੇੜੇ ਤੋਂ ਸਿਖ ਅਤੇ ਹਿੰਦੂ ਆਪਦੇ ਸ਼ਰਧਾਲੂ ਪੁਜੇ। ਇਹ ਦਰਬਾਰ ਅਤੇ ਇਕਠ ਇਕ ਅਜੀਬ ਕਿਸਮ ਦਾ ਸੀ। ਕਿਸੇ ਨੂੰ ਕੋਈ ਪਤਾ ਨਹੀਂ ਸੀ ਕਿ ਏਥੇ ਕੀ ਹੋਣਾ ਹੈ ਜਾਂ ਗੁਰੂ ਜੀ ਨੇ ਕੀ ਚਮਤਕਾਰ ਦਿਖਾਉਣਾ ਹੈ। ਭਰੇ ਦਰਬਾਰ ਵਿੱਚ ਗੁਰੂ ਜੀ ਨੰਗੀ ਤਲਵਾਰ ਲਿਸ਼ਕਦੀ ਲੈ ਕੇ ਹਾਜ਼ਰ ਹੋਏ ਤੇ ਸੰਗਤਾਂ 'ਚ ਹੁਕਮ ਕੀਤਾ ਕਿ ਮੈਨੂੰ ਇਕ ਸਿਰ ਦੀ ਲੋੜ ਹੈ। ਇਹ ਸੁਣ ਕੇ ਸੰਗਤਾਂ ਵਿਚ ਘੁਸਰ-ਮੁਸਰ ਹੋਣ ਲਗੀ ਕਿ ਗੁਰੂ ਜੀ ਨੂੰ ਪਤਾ ਨਹੀਂ ਕੀ ਹੋ ਗਿਆ ਹੈ ? ਪਰ ਗੁਰੂ ਜੀ ਦੇ ਸ਼ਰਧਾਲੂ ਹੁਕਮ ਅਦੂਲੀ ਨਹੀਂ ਕਰਦੇ। ਪਹਿਲਾਂ ਦਇਆ ਰਾਮ

ਖਤਰੀ ਲਾਹੌਰ ਦਾ ਉਠ ਕੇ ਹਾਜ਼ਰ ਹੋਇਆ। ਗੁਰੂ ਜੀ ਉਸ ਨੂੰ ਤੰਬੂ ਵਿਚ ਲੈ ਗਏ ਤੇ ਸਿਰ ਕਲਮ ਕਰ ਦਿਤਾ। ਜਦੋਂ ਦੁਬਾਰਾ ਫਿਰ ਦੀਵਾਨ ਵਿਚ ਲਹੂ ਨਾਲ ਭਿਜੀ ਤਲਵਾਰ ਲੈ ਕੇ ਹਾਜ਼ਰ ਹੋਏ ਤੇ ਫਿਰ ਦੂਜੇ ਸੀਸ ਦੀ ਮੰਗ ਕੀਤੀ। ਕੁਝ ਸੰਗਤ ਤਾਂ ਪਹਿਲਾਂ ਹੀ ਦੀਵਾਨ ਵਿਚੋਂ ਜਾ ਚੁਕੀ ਸੀ। ਕੁਝ ਹੋਰ ਉਠ ਕੇ ਖਿਸਕਣ ਲਗ ਪਏ। ਇਸ ਪ੍ਰਕਾਰ ਸਚੇ ਪਾਤਸ਼ਾਹ ਜੀ ਨੇ ਪੰਜ ਵਾਰੀ ਸਿਰਾਂ ਦੀ ਮੰਗ ਕੀਤੀ। ਜਿਨ੍ਹਾਂ ਨੂੰ ਗੁਰੂ ਤੇ ਭਰੋਸਾ ਹੋਵੇ ਉਹ ਸਿਰ ਦੇਣੋ ਨਹੀਂ ਡਰਦੇ। ਦੂਜੀ ਵਾਰੀ ਧਰਮ ਚੰਦ (ਜਟ) ਦਿਲੀ ਨਿਵਾਸੀ, ਤੀਜਾ ਭਾਈ ਹਿੰਮਤ ਸਿੰਘ (ਝੀਉਰ) ਜਗਨ ਨਾਥ ਨਿਵਾਸੀ, ਚੌਥਾ ਭਾਈ ਮੋਹਕਮ ਸਿੰਘ (ਛੀਂਬਾ) ਦਵਾਰਕਾ ਨਿਵਾਸੀ, ਪੰਜਵਾਂ ਭਾਈ ਸਾਹਿਬ ਸਿੰਘ (ਨਾਈ) ਬਿਦਰ ਨਿਵਾਸੀ ਹਾਜਰ ਹੋਏ। ਗੁਰੂ ਜੀ ਨੇ ਵਾਰੀ ਵਾਰੀ ਇਨ੍ਹਾਂ ਪੰਜਾਂ ਦੇ ਸਿਰ ਤਲਵਾਰ ਨਾਲ ਕਟ ਦੀਤੇ ਅਤੇ ਬਾਅਦ ਵਿਚ ਆਪਣੀ ਨਾਮ ਦੀ ਸ਼ਕਤੀ ਨਾਲ ਪੰਜਾਂ ਦੇ ਧੜ ਤੇ ਸਿਰ ਜਿਸ ਜਿਸ ਦਾ ਵੀ ਸਿਰ, ਧੜ ਹਥ ਆਇਆ ਜੋੜ ਦਿਤਾ। ਫਿਰ ਅੰਮ੍ਰਿਤ ਜੋ ਖੰਡੇ ਬਾਟੇ ਦਾ ਗੁਰਬਾਣੀ ਪੜ੍ਹ ਕੇ ਤਿਆਰ ਕੀਤਾ ਹੋਇਆ ਸੀ, ਪਹਿਲਾਂ ਇਨ੍ਹਾਂ ਪੰਜਾਂ ਸਿੰਘਾਂ ਨੂੰ ਛਕਾਇਆ ਤੇ ਨਾਮ ਦੇ ਨਾਲ ਸਿੰਘ ਸ਼ਬਦ ਲਗਾ ਦਿਤਾ। ਆਪ ਵੀ ਅੰਮ੍ਰਿਤ ਛਕਿਆ ਅਤੇ ਉਪਦੇਸ਼ ਦਿਤਾ ਕਿ ਅਜ ਤੋਂ ਇਹ ਪੰਜ ਪਿਆਰੇ ਹਨ। ਇਹਨਾਂ ਨੂੰ ਗਿਦੜਾਂ ਤੋਂ ਸ਼ੇਰ ਬਣਾ ਦਿੱਤਾ ਹੈ। ਹੁਣ ਤਕ ਪਿਛੇ ਜਿਥੇ ਜ਼ੁਲਮ ਨੂੰ ਸਹਿਣ ਕੀਤਾ ਜਾਂਦਾ ਰਿਹਾ ਹੈ, ਉਸ ਦਾ ਡਟ ਕੇ ਮੁਕਾਬਲਾ ਕੀਤਾ ਜਾਵੇਗਾ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਿਸਾਖੀ ਨੂੰ ਇਕ ਕ੍ਰਾਂਤੀਕਾਰੀ ਵਿਸਾਖੀ ਵਿਚ ਬਦਲ ਕੇ ਰਖ ਦਿਤਾ। ਖਾਲਸਾ ਪੰਥ ਨੂੰ ਸਾਜ ਕੇ ਜ਼ੁਲਮ ਅਨਿਯਾਏ ਵਿਰੁਧ ਤਲਵਾਰ ਫੜਾਈ ਅਤੇ ਨਾਲ ਦੀ ਨਾਲ ਰਹਿਤ ਮਰਯਾਦਾ ਵੀ ਧਾਰਨ ਕਰਾਈ ਜਿਸ ਦੇ ਕਾਰਨ ਇਕਲਾ ਇਕਲਾ ਸਿੰਘ ਦੁਸ਼ਮਨਾਂ ਦਾ ਟਾਕਰਾ ਕਰਦਾ ਰਿਹਾ।

ਏਥੇ ਇਹ ਦਸ ਦੇਣਾ ਜ਼ਰੂਰੀ ਹੈ ਕਿ ਕੁਝ ਸਿਖ ਜਿਹੜੇ ਇਤਿਹਾਸ ਨਹੀਂ ਪੜਦੇ ਜਾਂ ਅਨਪੜ ਹਨ ਉਹ ਆਖਦੇ ਹਨ ਗੁਰੂ ਗੋਬਿੰਦ ਸਿੰਘ ਜੀ ਨੇ ਤੰਬੂ ਵਿਚ ਬਕਰੇ ਲਿਆ ਕੇ ਰਖੇ ਹੋਏ ਸਨ। ਜਦੋਂ ਅੰਦਰ ਜਾਂਦੇ ਬਕਰੇ ਦਾ ਸਿਰ ਕਲਮ ਕਰ ਕੇ ਬਾਹਰ ਆ ਜਾਂਦੇ। ਜਿਹੜੇ ਸਿਖ ਇਹ ਪ੍ਰਚਾਰ ਕਰਦੇ ਹਨ ਉਹ ਠੀਕ ਨਹੀਂ ਕਰਦੇ। ਆਪਣੇ ਸਵਾਰਥ ਵਾਸਤੇ ਗੁਰੂ ਜੀ ਦੀ ਏਡੀ ਵਡੀ ਸ਼ਖਸੀਅਤ ਉਤੇ ਸ਼ਕ ਕਰਦੇ ਹਨ। ਜਿਹੜੀ ਕਿ ਬਿਲਕੁਲ ਗਲਤ ਹੈ। ਗੁਰੂ ਜੀ ਨੂੰ ਕੀ ਲੋੜ ਪਈ ਸੀ ਸੰਗਤ ਨਾਲ ਧੋਖਾ ਕਰਨ ਦੀ। ਗੁਰੂ ਜੀ ਸਮਰਥ ਸਨ, ਜੋ ਚਾਹੁਣ ਕਰ ਸਕਦੇ ਸਨ। ਸੋ ਉਹਨਾਂ ਸਿੱਖਾਂ ਅਗੇ ਮੇਰੀ ਹਥ ਜੋੜ ਕੇ ਬੇਨਤੀ ਹੈ ਕ੍ਰਿਪਾ ਕਰ ਕੇ ਉਹ ਇਹ ਗਲਤ ਪ੍ਰਚਾਰ ਕਰਨਾ ਛਡ ਦੇਣ, ਮਿਹਰਬਾਨੀ ਹੋਵੇਗੀ।

ਸਮੇਂ ਦੇ ਗੇੜ ਨਾਲ ਬੰਦਾ ਬਹਾਦਰ ਦੀ ਸ਼ਹੀਦੀ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਸੁਰਗਵਾਸ ਹੋਣ ਮਗਰੋਂ ਸਿਖੀ ਰਹਿਤ ਨੂੰ ਸਿੱਖ ਤਿਲਾਂਜਲੀ ਦੇ ਗਏ। ਮਾਸ, ਸ਼ਰਾਬ, ਚੋਰੀ, ਯਾਰੀ, ਵਿਭਚਾਰੀ ਆਦਿ ਕੁਰਹਿਤਾਂ ਦੇ ਆਦੀ ਹੋ ਗਏ

ਅਤੇ ਸਿਖੀ ਦਾ ਰੰਗ ਏਸ ਤਰਾਂ ਬਦਲ ਗਿਆ ਜਿਵੇਂ ਖੂਹ ਵਿਚ ਭੰਗ ਪੈਣ ਨਾਲ ਬਦਲ ਜਾਂਦਾ ਹੈ।

ਖਾਲਸਾ ਪੰਥ ਦੀ ਅਜਿਹੀ ਦਸ਼ਾ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤਕਿਆ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਸਾਜਣ ਤੋਂ ੧੫੮ ਸਾਲ ਬਾਦ ਸਿਖੀ ਨੂੰ ਨਵੇਂ ਸਿਰੇ ਸੁਰਜੀਤ ਕੀਤਾ ਤੇ ਸਮੰਤ ੧੯੧੪ ਬਿਕ੍ਰਮੀ ਦੀ ਵਿਸਾਖੀ ਨੂੰ ਨਵੇਂ ਸਿਰਿਓਂ ਸਿਖਾਂ ਨੂੰ ਅੰਮ੍ਰਿਤ ਛਕਾ ਕੇ ਸੰਤ ਖਾਲਸੇ ਦਾ ਨਾਮ ਦਿਤਾ। ਤਖਤ ਸ੍ਰੀ ਹਜ਼ੂਰ ਸਾਹਿਬ ਤੋਂ ਭਾਈ ਰਾਏ ਸਿੰਘ ਨੂੰ ਭੇਜ ਕੇ ਰਹਿਤ ਮਰਯਾਦਾ ਮੰਗਵਾ ਕੇ ਸਿੱਖਾਂ ਨੂੰ ਦਸੀ ਤੇ ਕੁਝ ਹੋਰ ਵਾਧਾ ਕੀਤਾ। ਆਪ ਜੀ ਨੇ ਮਾਸ, ਸ਼ਰਾਬ, ਚੋਰੀ, ਯਾਰੀ, ਭੰਗ, ਪੋਸਤ, ਹੁਕੇ ਛਡਵਾਕੇ ਕੇਸ ਰਖਵਾਏ ਤੇ ਰਹਿਤ ਮਰਯਾਦਾ ਦੇ ਧਾਰਨੀ ਸਿੰਘਾਂ ਨੂੰ ਬਣਾਇਆ। ਅਜ ਜੇ ਕੋਈ ਰਹਿਤ ਮਰਯਾਦਾ ਜਾਂ ਸਿਖੀ ਨਜ਼ਰ ਆਉਂਦੀ ਹੈ ਤਾਂ ਇਹ ਸਾਰੀ ਕ੍ਰਿਪਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਹੈ।

# ਬਸੰਤ

ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਦੋ ਬਾਰਹ ਮਾਹ ਤੁਖਾਰੀ ਰਾਗ ਵਿਚ ਪਹਿਲੀ ਪਾਤਸ਼ਾਹੀ ਸ੍ਰੀ ਗੁਰ ਨਾਨਕ ਦੇਵ ਜੀ ਅਤੇ ਮਾਝ ਰਾਗ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲਿਖੇ ਹੋਏ ਹਨ। ਇਨ੍ਹਾਂ ਦੋਹਾਂ ਬਾਰਹ ਮਾਹ ਦਾ ਆਰੰਭ ਚੇਤ ਮਹੀਨੇ ਤੋਂ ਕੀਤਾ ਜਾਂਦਾ ਹੈ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਵਿਚ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਵਿਛੋੜੇ ਵਿਚ ਗੋਪੀਆਂ ਵਲੋਂ ਕੀਤੇ ਵਿਰਲਾਪ ਦੇ ਮਨੋਭਾਵ ਨੂੰ ਦੋ ਬਾਰਹ ਮਾਹ ਦੇ ਰੂਪ ਵਿਚ ਅੰਕਿਤ ਕੀਤਾ ਹੈ। ਪਹਿਲਾ ਬਾਰਹ ਮਾਹ ਫਗਣ ਮਹੀਨੇ ਤੋਂ ਆਰੰਭ ਕੀਤਾ ਹੈ ਅਤੇ ਦੂਜਾ ਚੇਤਰ ਮਹੀਨੇ ਤੋਂ।

ਪ੍ਰਚਲਿਤ ਰੀਤੀ ਅਨੁਸਾਰ ਮਾਘ ਫਗਣ ਦੋਵੇਂ ਮਹੀਨੇ ਬਸੰਤ ਰੁਤ ਦੇ ਮੰਨੇ ਜਾਂਦੇ ਹਨ। ਸ੍ਰੀ ਅੰਮ੍ਰਿਤ੍ਸਰ ਦਰਬਾਰ ਸਾਹਿਬ ਅੰਦਰ ਕੀਰਤਨ ਕਰਨ ਵਾਲੇ ਰਬਾਬੀ ਮਾਘੀ (ਮਾਘ ਦੀ ਸੰਕ੍ਰਾਂਤਿ) ਤੋਂ ਹਰ ਰੋਜ ਬਸੰਤ ਦਾ ਸ਼ਬਦ ਅਤੇ ਬਸੰਤ ਦੀ ਵਾਰ ਗਾਇਨ ਕਰਨਾ ਆਰੰਭ ਕਰ ਦਿੰਦੇ ਸਨ ਜੋ ਹੁਣ ਭੀ ਪ੍ਰਚਲਿਤ ਹੈ ਅਤੇ ਇਸ ਮਰਯਾਦਾ ਅਨੁਸਾਰ ਸ਼ਬਦ ਗਾਇਨ, ਹੋਲੇ ਦੇ ਭੋਗ ਤਕ ਸਮਾਪਤੀ ਕੀਤੀ ਜਾਂਦੀ ਹੈ।

ਮਾਘ ਸੁਦੀ ਪੰਚਮੀ ਨੂੰ ਬਸੰਤ ਪੰਚਮੀ ਦੇ ਨਾਮ ਨਾਲ ਪੁਕਾਰਿਆ ਜਾਣਾ ਭੀ ਇਸ ਰੀਤੀ ਦੀ ਪ੍ਰੋੜਤਾ ਕਰਦਾ ਹੈ। ਨਾਮਧਾਰੀ ਇਸ ਪੁਰਬ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਹੋਣ ਕਰਕੇ ਵੀ ਬੜੀ ਧੂਮਧਾਮ ਨਾਲ ਮਨਾਂਦੇ ਹਨ। ਦੇਸ-ਪ੍ਰਦੇਸ ਵਿਚ ਜਿਥੇ ਵੀ ਨਾਮਧਾਰੀ ਰਹਿੰਦੇ ਹਨ ਇਸ ਪੁਰਬ ਨੂੰ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਅੰਮ੍ਰਿਤ ਵੇਲੇ ਮੌਸਮ ਦੇ ਹਿਸਾਬ ਨਾਲ ਅਤੇ ਵਕਤ ਦੇ ਹਿਸਾਬ ਨਾਲ ਸਵੇਰੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਬੜੀਆਂ ਮਧੁਰ ਧੁਨਾਂ ਨਾਲ ਕੀਤਾ ਜਾਂਦਾ ਹੈ। ਸੂਰਜ ਦੀ ਟਿੱਕੀ ਨਿਕਲਣ ਨਾਲ ਸਮਾਪਤੀ ਹੁੰਦੀ ਹੈ। ਭਜਨ ਬਾਣੀ ਕੀਤਾ ਜਾਂਦਾ ਹੈ। ਕਾਫੀ ਜਗ੍ਹਾ ਤੇ ਸਾਰਾ ਦਿਨ ਜਥੇਦਾਰਾਂ ਦੇ ਹਲੇ ਦੇ ਦੀਵਾਨ ਸਜਦੇ ਹਨ। ਕਵੀ ਦਰਬਾਰ ਕੀਤੇ ਜਾਂਦੇ ਹਨ। ਪ੍ਰਚਾਰਕ ਪਰਚਾਰ ਰਾਹੀਂ ਸੰਗਤਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਬੜੇ ਵਿਸਥਾਰ ਨਾਲ ਰੋਸ਼ਨੀ ਪਾਂਦੇ ਹਨ।

ਸ੍ਰੀ ਸਤਿਗੁਰੂ ਜੀ ਦੇ ਭੇਜੇ ਹੁਕਮ ਨਾਮੇ ਸੁਨਾਏ ਜਾਂਦੇ ਹਨ।

# ਨਿਮਾਣੀ ਇਕਾਦਸੀ

ਹਰ ਧਰਮ ਜਾਂ ਸ੍ਰੇਣੀ ਆਪਣੇ ਬਜ਼ੁਰਗਾਂ, ਸਤਿਗੁਰਾਂ ਆਪਣੇ ਆਚਾਰਯ ਦੀ ਯਾਦ ਨੂੰ ਜੀਉਂਦਾ ਰਖਦੇ ਹਨ, ਮਨਾਉਂਦੇ ਹਨ। ਪੁਤਰ ਭੀ ਆਪਣੇ ਪਿਤਾ ਜਾਂ ਵਡੇ ਬਜ਼ੁਰਗਾਂ ਦੀ ਯਾਦ ਮਨਾਉਣੀ ਆਪਣੀਆਂ ਜੀਵਨ ਰੁਚੀਆਂ ਨੂੰ ਉਤਸ਼ਾਹਿਤ ਰਖਣ ਲਈ ਗੌਰਵ ਦਾ ਕਾਰਨ ਸਮਝਦੇ ਹਨ। ਸਤਿਗੁਰੂ ਜੀ ਨੇ ਭੀ ਬਾਣੀ ਵਿਚ ਲਿਖਿਆ ਹੈ:

ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ

ਆਪਣੇ ਸਤਿਗੁਰਾਂ ਦੇ ਤਿਉਹਾਰ ਇਸ ਕਰਕੇ ਮਨਾਏ ਜਾਂਦੇ ਹਨ ਕਿ ਉਨ੍ਹਾਂ ਦੇ ਜੀਵਨ ਦੀਆਂ ਉਹ ਕਥਾ ਜੋ ਸਾਡੇ ਲਈ ਸਿਖਿਆ ਦਾ ਸਾਧਨ ਹਨ, ਸਾਡੇ ਜੀਵਨ ਨੂੰ ਪਵਿਤਰ ਕਰਨ ਦੇ ਸ੍ਰੋਤ ਹਨ, ਉਨ੍ਹਾਂ ਦੀ ਚਰਚਾ ਕੀਤੀ ਜਾਵੇ ਤਾਂ ਜੋ ਅਸੀਂ ਭੀ ਉਨ੍ਹਾਂ ਵਾਲੇ ਗੁਣਾਂ ਦੇ ਧਾਰਨੀ ਬਣ ਸਕੀਏ।

ਕਿਸੇ ਗੁਰੂ ਦੇ ਸਿਖ ਵਿਚੋਂ, ਕਿਸੇ ਉਸਤਾਦ ਦੇ ਸ਼ਾਗਿਰਦ ਵਿਚੋਂ ਆਪਣੇ ਗੁਰੂ ਅਥਵਾ ਉਸਤਾਦ ਦੀ ਝਲਕ ਨਜ਼ਰ ਆਵੇ, ਤਦ ਹੀ ਉਸ ਦੀ ਸਿਖੀ ਅਥਵਾ ਸ਼ਾਗਿਰਦੀ ਸਫਲ ਹੈ।

ਨਿਮਾਣੀ ਇਕਾਦਸੀ ਦਾ ਤਿਉਹਾਰ ਸ੍ਰਿਸਟੀ ਦੇ ਰਚਨਕਾਲ ਤੋਂ ਹੀ ਤੁਰਿਆ ਆ ਰਿਹਾ ਹੈ। ਇਹ ਗਲ ਵਖਰੀ ਹੈ ਕਿ ਸਮੇ ਦੇ ਨਾਲ ਨਾਲ ਇਸ ਵਿਚ ਕੁਝ ਤਬਦੀਲੀ ਆ ਗਈ ਹੋਵੇ। ਪਰ ਮਨਾਇਆ ਇਸ ਨੂੰ ਸਭਨਾਂ ਹਿੰਦੂ ਸਿਖਾਂ ਵਲੋਂ ਰਲਕੇ ਹੀ ਜਾਂਦਾ ਹੈ।

ਭਾਰਤੀ ਤਿਉਹਾਰਾਂ ਤੇ ਖਾਸ ਕਰਕੇ ੨੪ ਇਕਾਦਸੀਆਂ ਦੇ ਵਰਤਾਂ ਦਾ ਮਹਾਤਮ ਸਨਾਤਨ ਧਰਮ ਦੇ ਗ੍ਰੰਥਾਂ ਵਿਚ ਬਹੁਤ ਵਿਸਥਾਰ ਪੂਰਵਿਕ ਲਿਖਿਆ ਮਿਲਦਾ ਹੈ ਅਤੇ ਇਕਾਦਸੀਆਂ ਦੇ ਨਾਮ, ਗੁਣ ਤੇ ਫਲ ਉਦੇਸ਼ ਵੀ ਵਖ ਵਖ ਲਿਖੇ ਮਿਲਦੇ ਹਨ। ਜਿਨ੍ਹਾਂ ਵਿਚ ਨਿਰਜਲਾ ਇਕਾਦਸ਼ੀ ਜਿਸ ਨੂੰ ਨਿਮਾਣੀ ਇਕਾਦਸ਼ੀ ਭੀ ਆਖਦੇ ਹਨ ਜੇਠ ਸੁਦੀ ਗਿਆਰਵੀ (ਇਕਾਦਸੀ) ਥਿਤ ਨੂੰ ਹਰ ਸਾਲ ਆਇਆ ਕਰਦੀ ਹੈ। ਸਨਾਤਨ ਧਰਮ ਦੀ ਮਰਿਆਦਾ ਅਨੁਸਾਰ ਪਰਾਕ੍ਰਮੀ ਮਾਈ ਭਾਈ ਵਰਤ ਰਖ ਕੇ ਵਧ ਤੋਂ ਵਧ ਜਲ ਤੇ ਫਲ ਆਦਿਕ ਦਾਨ ਕਰਿਆ ਕਰਦੇ ਹਨ।

ਸਿਖ ਪੰਥ ਵਿਚ ਇਸ ਤਿਓਹਾਰ ਦਾ ਸੰਮਤ ੧੬੭੨ ਤੋਂ ਮਨਾਇਆ ਜਾਣਾ ਆਰੰਭ ਹੁੰਦਾ ਹੈ। ਸ੍ਰੀ ਨਗਰ (ਕਸ਼ਮੀਰ) ਤੋਂ ਵਾਪਸ ਆਉਂਦੇ ਹੋਏ ਸ੍ਰੀ ਗੁਰੂ ਹਰਿਗੋਬਿੰਦ ਜੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਸਥਾਨ ਦੇ ਦਰਸ਼ਨਾਂ ਲਈ ਇਸ ਦਿਨ ਨਨਕਾਣਾ ਸਾਹਿਬ ਪਧਾਰੇ ਅਤੇ ਨਿਮਾਣੀ ਦਾ ਪੁਰਬ ਬੜੀ ਸਜ ਧਜ ਨਾਲ ਮਨਾਇਆ। ਉਸ ਵਕਤ ਤੋਂ ਇਸ ਪੁਰਬ ਨੂੰ ਆਮ ਇਤਿਹਾਸਿਕ ਗੁਰਧਾਮਾਂ ਵਿਚ ਵੀ ਮਨਾਇਆ ਜਾਣ

ਲਗਾ। ਸਗੋਂ ਬਹੁਤ ਸਾਰੇ ਥਾਵਾਂ ਤੇ ਇਸ ਦਿਨ ਮੇਲੇ ਅਤੇ ਠੰਡੇ ਜਲ ਦੇ ਪਿਆਊ ਲਾਏ ਜਾਂਦੇ ਹਨ।

ਏਸੇ ਰਿਵਾਇਤ ਨੂੰ ਹੋਰ ਮਾਨਤਾ ਦੇਣ ਵਾਸਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭੀ ਇਕ ਵਾਰ ਸ੍ਰੀ ਨਨਕਾਣਾ ਸਾਹਿਬ ਸੰਗਤਾਂ ਸਮੇਤ ਜਾ ਕੇ ਨਿਮਾਣੀ ਦਾ ਮੇਲਾ ਬੜੇ ਉਤਸ਼ਾਹ ਪੂਰਵਿਕ ਮਨਾਇਆ ਜਿਸ ਤੋਂ ਨਾਮਧਾਰੀ ਸਾਧ ਸੰਗਤ ਵਿਚ ਨਿਮਾਣੀ ਦੀ ਮਹਤਤਾ ਹੋਰ ਵਧ ਗਈ। ਫਿਰ ਆਮ ਤੌਰ ਤੇ ਇਹ ਮੇਲਾ ਸ੍ਰੀ ਭੈਣੀ ਸਾਹਿਬ ਹੀ ਕੀਤਾ ਜਾਂਦਾ ਰਿਹਾ। ਚੀਨੀ ਵਾਲੇ ਪਾਤਸ਼ਾਹ ਜੀ ਦੇ ਪ੍ਰਦੇਸ ਗਵਨ ਕਰ ਜਾਣ ਉਪਰੰਤ ਕੁਝ ਸਾਲ ਨਿਮਾਣੀ ਦਾ ਮੇਲਾ ਨਾ ਹੋ ਸਕਿਆ।

ਸ੍ਰੀ ਭੈਣੀ ਸਾਹਿਬ ਲਗੀਆਂ ਸ੍ਰਕਾਰੀ ਪਾਬੰਦੀਆਂ ਕੁਝ ਨਰਮ ਹੋਣ ਤੇ ਇਕ ਜੋਤ ਦੋਇ ਮੂਰਤੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਇਹ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਮੁੜ ਤੋਂ ਚਾਲੂ ਕਰ ਦਿਤਾ।

ਇਸ ਮੇਲੇ ਉਤੇ ਬਾਵਜੂਦ ਅਤਿ ਦੀ ਗਰਮੀ ਦੇ, ਰਸਤੇ ਵਿਚ ਆਪਣੇ ਹਥ ਦਾ ਜਲ ਪਾਣੀ ਛਕਣ ਤੇ ਅਸਵਾਰੀ ਵਗੈਰਾ ਦਾ ਕੋਈ ਚੰਗਾ ਪ੍ਰਬੰਧ ਨਾ ਹੋਣ ਤੇ ਵੀ ਦੂਰੋਂ ਦੂਰੋਂ ਹਜਾਰਾਂ ਦੀ ਤਾਦਾਦ ਵਿਚ ਮਾਈ ਭਾਈ ਵਹੀਰਾਂ ਘਤ ਕੇ ਆਉਂਦੇ।

ਸੰਮਤ ੧੯੯੩ ਵਾਲੀ ਨਿਮਾਣੀ ਸਮੇ ਅੰਤਰਜਾਮੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਪਹਿਲਾਂ ਹੀ ਆਪਣਾ ਅੰਤ ਸਮਾ ਅਨੁਭਵ ਕਰਦਿਆਂ ਸਾਰੇ ਸਿਖਾਂ ਸੇਵਕਾਂ ਨੂੰ ਹੁਕਮ ਕੀਤਾ- ਹੁਣ ਸਾਡੀ ਜਗਾ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪੰਥ ਦੀ ਵਾਗ ਡੋਰ ਸੰਬਾਲਣਗੇ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਇਹ ਹੁਕਮ ਦੇ ਕੇ ਕੁਝ ਸਮੇ ਬਾਦ ਜਦ ਜੋਤੀ ਜੋਤ ਸਮਾਏ ਤਾਂ ਉਸ ਦਿਨ ਵਿਸਾਖ ਵਦੀ ਦਸਵੀਂ ਥਿਤ ਸੀ ਤੇ ਨਿਮਾਣੀ ਦਾ ਮੇਲਾ ੧੬-੧੭ ਦਿਨਾਂ ਨੂੰ ਹੋਣ ਵਾਲਾ ਸੀ।

ਪੂਜਯਾ ਸ੍ਰੀਮਾਤਾ ਜੀਊਣ ਕੌਰ ਤੇ ਮਾਤਾ ਫਤਹ ਕੌਰ ਜੀ ਅਤੇ ਹੋਰ ਮੁਖੀ ਪ੍ਰਬੰਧਕਾਂ ਨੇ ਸਲਾਹ ਕਰਕੇ ਸਤਿਗੁਰੂ ਹਰੀ ਸਿੰਘ ਜੀ ਦਾ ਮੇਲਾ ਨਿਮਾਣੀ ਦੇ ਸਮੇ ਹੀ ਨੀਯਤ ਕਰ ਕੇ ਸਭ ਸੰਗਤ ਨੂੰ ਸੰਦੇਸ਼ੇ ਭੇਜ ਦਿਤੇ। ਬਾਵਜੂਦ ਜਿਆਦਾ ਗਰਮੀ ਦਾ ਮੌਸਮ ਹੋਣ ਤੇ ਵੀ ਅਨਗਿਣਤ ਸੰਗਤਾਂ ਇਸ ਮੇਲੇ ਉਤੇ ਆਈਆਂ ਅਤੇ ਸੈਂਕੜੇ ਪਾਠਾਂ ਦੇ ਭੋਗਾਂ ਉਪਰੰਤ (ਭਾਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਾਧ ਸੰਗਤ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦਾਹ ਸੰਸਕਾਰ ਸਮੇ ਹੀ ਗੁਰਗੱਦੀ ਉਤੇ ਸ਼ਸ਼ੋਭਿਤ ਕਰ ਦਿਤਾ ਸੀ) ਉਸ ਵਕਤ ਦੇ ਪ੍ਰਬੰਧਕਾਂ ਤੇ ਸੰਤਾਂ ਮਹੰਤਾਂ ਨੇ ਅਟਲ ਪ੍ਰਤਾਪੀ ਸਤਿਗੁਰੂ ਜੀ ਨੂੰ ਸਤਿਕਾਰ ਪੂਰਵਕ ਬਿਅੰਤ ਮਾਇਆ ਧਰ ਕੇ ਦਸਤਾਰ ਭੇਟ ਕੀਤੀ।

ਉਸ ਦਿਨ ਤੋਂ ਨਿਮਾਣੀ ਦਾ ਮੇਲਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਸਤਾਰ ਬੰਦੀ ਦੀ ਯਾਦ ਵਾਲਾ ਅਗੇ ਨਾਲੋਂ ਵੀ ਜਿਆਦਾ ਮਹਾਨਤਾ ਵਾਲਾ ਬਣ ਗਿਆ। ਅਤੇ ਹਰ ਸਾਲ ਸ੍ਰੀ ਭੈਣੀ ਸਾਹਿਬ ਵਿਚ ਵਧ ਤੋਂ ਵਧ ਉਤਸ਼ਾਹ ਨਾਲ ਹੋਣ ਲਗਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਕੁਝ ਚਿੰਰ ਇਸ ਪ੍ਰੰਪਰਾ ਨੂੰ ਚਾਲੂ ਰਖਿਆ। ਇਨ੍ਹਾਂ ਦਿਨਾਂ ਵਿਚ ਗਰਮੀ ਦਾ ਅਤ ਜ਼ੋਰ ਹੁੰਦਾ ਹੈ ਤੇ ਉਸ ਵਕਤ ਨਾਮਧਾਰੀ ਸਿੰਘਾਂ ਨੂੰ ਰਸਤੇ ਵਿਚ ਜਲ ਪਾਣੀ ਦੀ ਤਕਲੀਫ ਹੁੰਦੀ ਸੀ। ਅਜ ਵਰਗੇ ਨਾਮਧਾਰੀ ਨਹੀਂ ਸਨ ਜਿਥੋਂ ਜੋ ਮਿਲ ਗਿਆ ਛਕ ਛਕਾ ਲਿਆ। ਉਸ ਵਕਤ ਬਹੁਤੇ ਨਹੀ ਤਾਂ ਆਮ ਨਾਮਧਾਰੀ ਆਪਣੀ ਜਲਪਾਣੀ ਦੀ ਮਰਯਾਦਾ ਤਾਂ ਜਰੂਰ ਰਖਦੇ ਸਨ। ਸੋ ਸਚੇ ਪਾਤਸ਼ਾਹ ਅਟਲ ਪ੍ਰਤਾਪੀ ਜੀ ਨੇ ਇਸ ਤਕਲੀਫ ਨੂੰ ਮਹਿਸੂਸ ਕਰਦਿਆਂ ਇਹ ਮੇਲਾ ਅਸੂ ਦੇ ਜਪ ਪ੍ਰਯੋਗ ਵਿਚ ਤਬਦੀਲ ਕਰ ਦਿਤਾ।

ਭਾਦ੍ਰੋਂ ਦੇ ਮਹੀਨੇ ਜਪ ਪ੍ਰਯੋਗ ਕਰਨ ਦਾ ਮੁਖ ਕਾਰਨ ਸਾਧ ਸੰਗਤ ਨੇ ਉਸ ਵਕਤ ਸਮਝਿਆ ਜਦ ੫-੬ ਭਾਦ੍ਰੋਂ ਦੀ ਰਾਤ ਨੂੰ ਸਚੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਨੂੰ ਸਦੀਵੀ ਵਿਛੋੜਾ ਦੇ ਗਏ। ੨੫-੨੬ ਭਾਦ੍ਰੋਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤ੍ਰ ਛਾਇਆ ਹੇਠਾਂ ਅਟਲ ਪ੍ਰਤਾਪੀ ਸਤਿਗੁਰੂ ਜੀ ਨਮਿਤ ਲਖਾਂ ਦਰਸ਼ਕਾਂ ਵਾਲਾ ਇਤਿਹਾਸਿਕ ਸਮਾਗਮ ਹੋਇਆ ਜਿਥੇ ਉਸ ਵਕਤ ਤੋਂ ਜਪ ਪ੍ਰਯੋਗ ਦਾ ਸਮਾਗਮ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਨਿਰੰਤਰ ਹੁੰਦਾ ਚਲਿਆ ਆ ਰਿਹਾ ਹੈ। ਅਤੇ ਨਿਮਾਣੀ ਦਾ ਪੁਰਬ ਵੀ ਹਰ ਸਾਲ ਸ੍ਰੀ ਭੈਣੀ ਸਾਹਿਬ ਤੇ ਹੋਰ ਵਖ ਵਖ ਨਗਰਾਂ ਸ਼ਹਿਰਾਂ ਵਿਚ ਸਾਧਾਰਨ ਤੌਰ ਤੇ ਹੁੰਦਾ ਹੀ ਰਹਿੰਦਾ ਹੈ। ਅਗੋਂ ਵੀ ਨਿਰੰਤਰ ਚਲਦਾ ਹੀ ਰਹੇਗਾ।

# ਹੋਲਾ ਮਹੱਲਾ

ਦੁਆਪਰ ਜੁਗ ਵਿਚ ਭਗਵਾਨ ਕ੍ਰਿਸ਼ਨ ਜੀ ਨੇ ਹੋਲੀ ਦੇ ਪੁਰਬ ਨੂੰ ਬਿੰਦ੍ਰਾਬਨ ਦੀਆਂ ਗੋਪੀਆਂ ਨਾਲ ਮਿਲ ਕੇ ਬਹੁਤ ਉਤਸ਼ਾਹ ਨਾਲ ਜਿਵੇਂ ਮਨਾਇਆ ਇਸ ਦਾ ਜਿਕਰ ਸ੍ਰੀ ਕਲਗੀਧਰ ਪਾਤਸ਼ਾਹ ਅਪਨੀ ਰਚਨਾ ਕ੍ਰਿਸ਼ਨਾਵਤਾਰ ਵਿਚ ਇਸਤਰਾਂ ਕਰਦੇ ਹਨ:

*ਮਾਂਘ ਬਤੀਤ ਭਇਓ ਰੁਤ ਫਾਗਨ*
*ਆਇ ਗਇਓ ਮਿਲ ਖੇਲਤ ਹੋਰੀ।*
*ਗਾਵਤ ਗੀਤ ਬਜਾਵਤ ਤਾਲ*
*ਕਹੈ ਮੁਖ ਤੇ ਭਰੂਆ ਮਿਲਿ ਜੋਰੀ।*
*ਡਾਰਤ ਹੈ ਅਲਤਾ ਲਲਤਾ ਬਨਿਤਾ*
*ਛਟਕਾ ਸੰਗ ਮਾਰਤ ਬੈਸਨ ਖੋਰੀ।*
*ਖੇਲਤ ਸਯਾਮ ਧਮਾਰ ਅਨੂਪ ਮਹਾਂ*
*ਮਿਲਿ ਸੁੰਦਰਿ ਸਾਂਵਲ ਗੋਰੀ।* *(ਕ੍ਰਿਸਨਾਵਤਾਰ ੨੨੫)*

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਹੋਲੀ ਬਾਬਤ ਇਉਂ ਫੁਰਮਾਉਂਦੇ ਹਨ:

*ਹੋਲੀ ਕੀਨੀ ਸੰਤ ਸੇਵਿ।। ਰੰਗ ਲਾਗਾ ਅਤਿ ਲਾਲ ਦੇਵ।।*

ਭਾਰਤ ਵਰਸ਼ ਵਿਚ ਹੋਲੀ ਦਾ ਪੁਰਬ ਉਸ ਵਕਤ ਤੋਂ ਮਨਾਇਆ ਜਾਂਦਾ ਹੈ ਜਦੋਂ ਸਰਬ ਵਿਆਪੀ ਸ੍ਰੀ ਰਾਮ ਨੇ ਆਪਣੇ ਭਗਤ ਪ੍ਰਹਿਲਾਦ ਦੀ ਰਖਿਆ ਵਾਸਤੇ ਨਰ-ਸਿੰਘ ਦਾ ਅਵਤਾਰ ਧਾਰਨ ਕਰ ਕੇ ਹਰਨਾਖਸ਼ ਦਾ ਸੰਘਾਰ ਕੀਤਾ ਸੀ। ਅਤੇ ਹੋਲਕਾ ਨਾਮੀ ਹਰਨਾਕਸ਼ ਦੀ ਭੈਣ ਭਗਤ ਪ੍ਰਹਿਲਾਦ ਨੂੰ ਆਪਣੀ ਬੁਕਲ ਵਿਚ ਲੈ ਕੇ ਚਿਖਾ ਵਿਚ ਇਸ ਕਰ ਕੇ ਬੈਠੀ ਸੀ ਕਿਉਂਕਿ ਉਸ ਨੂੰ ਮਾਨ ਸੀ ਕਿ ਮੈਂ ਚਿਖਾ ਵਿਚ ਸੜ ਨਹੀ ਸਕਦੀ ਤੇ ਪ੍ਰਹਿਲਾਦ ਸੜ ਜਾਵੇਗਾ। ਪਰ ਹੋਇਆ ਇਸ ਦੇ ਉਲਟ, ਹੋਲਕਾ ਸੜ ਕੇ ਸਵਾਹ ਹੋ ਗਈ ਤੇ ਭਗਤ ਪ੍ਰਹਿਲਾਦ ਬਚ ਗਿਆ।

*ਜਾ ਕੋ ਰਾਖੇ ਸਾਵਰਾਂ ਮਾਰ ਨਾ ਸਾਕੇ ਕੋਇ।*
*ਬਾਲ ਨਾ ਬਾਂਕਾ ਕਰ ਸਕੇ ਭਾਵੇਂ ਸਭ ਜਗ ਵੈਰੀ ਹੋਇ।*

ਗੁਰਬਾਣੀ ਵਿਚ ਵੀ ਇਸ ਇਤਿਹਾਸ ਦਾ ਵਰਨਣ ਬਹੁਤ ਵਾਰੀ ਆਇਆ ਹੋਇਆ ਹੈ :

*ਹਰਨਾਖਸ ਦੁਸਟ ਹਰਿ ਮਾਰਿਆ-ਪ੍ਰਹਿਲਾਦ ਤਰਾਇਆ।।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲੀਗਧਰ ਪਾਤਸ਼ਾਹ ਨੇ ਖਾਲਸੇ ਦੀ ਸਿਰਜਨਾ ਕਰਨ ਤੋਂ ਬਾਦ ਇਸ ਤਿਉਹਾਰ ਨੂੰ ਆਸਤਿਕ ਤੇ ਨਾਸਤਿਕ ਦੇ ਸੰਘਰਸ਼ ਦਾ ਪ੍ਰਤੀਕ ਜਾਣਕੇ ਬੀਰ ਰਸ ਦੇ ਅਭਿਆਸ ਕਰਾਉਣ ਦਾ ਰੂਪ ਦਿਤਾ ਅਤੇ ਨਾਲ ਹੀ ਹੋਲੀ

ਦੀ ਥਾਂ ਇਸ ਦਾ ਨਾਮ ਹੋਲਾ-ਮਹਲਾ ਰਖ ਦਿਤਾ ਤੇ ਹਰ ਸਾਲ ਸ੍ਰੀ ਅਨੰਦ ਪੁਰ ਸਾਹਿਬ ਹੋਲਾ ਮਹਲਾ ਮਨਾਉਣ ਦੀ ਪਰੰਪਰਾ ਜਾਰੀ ਕਰ ਦਿਤੀ। ਵਕਤੀ ਹਕੂਮਤ ਦੇ ਜ਼ੁਲਮਾਂ ਦੇ ਮੁਕਾਬਲੇ ਵਾਸਤੇ ਸ੍ਰੀ ਦਸਮੇਸ਼ ਪਿਤਾ ਜੀ ਇਨ੍ਹਾਂ ਦਿਨਾਂ ਵਿਚ ਸਿੰਘਾਂ ਨੂੰ ਸ਼ਸਤਰਾਂ ਦੇ ਪ੍ਰਯੋਗ ਦੀ ਸਿਖਿਆ ਵਿਸ਼ੇਸ਼ ਤੌਰ ਤੇ ਦੇਂਦੇ। ਪਰ ਅਨੰਦਪੁਰ ਕਿਲ੍ਹਾ ਤਿਆਗਣ ਉਪਰੰਤ ਹੌਲੀ ਹੌਲੀ ਸਿਖ ਸਰਦਾਰਾਂ ਇਸ ਪਵਿਤ੍ਰ ਤਿਓਹਾਰ ਨੂੰ ਮਲੀਨ ਕਰ ਦਿਤਾ। ਵੇਸਵਾ ਦਾ ਨਾਚ, ਮਾਸ, ਸ਼ਰਾਬ ਦੇ ਦੌਰ ਚਲਣੇ ਸ਼ੁਰੂ ਹੋ ਗਏ। ਇਨ੍ਹਾਂ ਚੀਜਾਂ ਦੀ ਆਮ ਵਰਤੋਂ ਕਰਕੇ ਇਸ ਦੀ ਰੂਪ ਰੇਖਾ ਹੀ ਬਦਲ ਦਿਤੀ।

ਗੁਰੂ ਨਾਨਕ ਵਕਤ ਦੀ ਪ੍ਰਚਲਤ ਮਰਿਆਦਾ ਅਨੁਸਾਰ ਸਮਾ ਪਾ ਕੇ ਇਸ ਗੁਰੂ ਤਖਤ ਦੇ ਬਾਹਰਵੇਂ ਗੱਦੀ ਨਸ਼ੀਨ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਦਸਮੇਸ਼ ਜੀ ਦੀ ਮਰਯਾਦਾ ਨੂੰ ਨਵੇਂ ਸਿਰੇ ਸੰਮਤ ੧੯੨੨ ਤੋਂ ਪ੍ਰਚਲਤ ਕਰਕੇ ਉਸ ਰਹਿਤ ਬਹਿਤ ਦਾ ਪੂਰਨ ਗਠਨ ਕੀਤਾ, ਹੋਲੇ ਦੇ ਸਾਲਾਨਾ ਪੁਰਬ ਨੂੰ ਮਨਾਉਣ ਦੀ ਮੁੜ ਤੋਂ ਪ੍ਰਥਾ ਨੂੰ ਤੋਰਿਆ। ਹੋਲੇ ਮਹਲੇ ਸਮੇ ਕੀਤੇ ਗਏ ਸ੍ਰੀ ਦਸਮੇਸ਼ ਜੀ ਵਾਲੇ ਜੰਗੀ ਕਰਤਬ ਕਰਵਾਉਣ ਦੀ ਥਾਂ ਇਨਾਂ ਦਿਨਾਂ ਵਿਚ ਸਾਧ ਸੰਗਤ ਨੂੰ ਵਧ ਤੋਂ ਵਧ ਨਾਮ ਸਿਮਰਨ ਕਥਾ ਕੀਰਤਨ ਕਰਨ ਅਥਵਾ ਗੁਰੂ ਮਤ ਮਰਿਆਦਾ ਨੂੰ ਪ੍ਰਚਾਰਨ ਤੇ ਪ੍ਰਸਾਰਨ ਦਾ ਇਕ ਨਵਾਂ ਢੰਗ ਇਸ ਲਈ ਚਾਲੂ ਕੀਤਾ ਕਿ ਉਸ ਵਕਤ ਭਾਰਤ ਤੇ ਪੰਜਾਬ ਵਿਚ ਅੰਗਰੇਜੀ ਰਾਜ ਪੂਰੀ ਤਰ੍ਹਾਂ ਸਥਾਪਿਤ ਹੋ ਚੁਕਾ ਸੀ। ਉਸ ਨੇ ਹਰ ਕਿਸਮ ਦੇ ਜੰਗੀ ਸਸਤ੍ਰਾਂ ਨੂੰ ਬਨਾਉਣ ਅਥਵਾ ਚਲਾਉਣ ਉਤੇ ਪੂਰੀ ਤਰਾਂ ਪਾਬੰਦੀ ਲਾ ਦਿਤੀ ਹੋਈ ਸੀ। ਜਿਸ ਨੂੰ ਤੋੜਨਾ ਅਸੰਭਵ ਹੋ ਚੁਕਾ ਸੀ। ਇਸ ਦੀ ਥਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਠੋਤ੍ਰੀ ਮਾਲਾ ਦੁਆਰਾ ਨਾਮ ਸਿਮਰਨ ਦੇ ਅਭਿਆਸ ਨੂੰ ਸਿੰਘਾਂ ਵਿਚ ਜਾਰੀ ਕੀਤਾ। ਅਤੇ ਬਿਨਾਂ ਪਖ ਪਾਤ ਤੇ ਵਿਤਕਰੇ ਦੇ ਲੰਗਰ ਵਰਤਾਉਣ ਦੀ ਮਰਯਾਦਾ ਕਾਇਮ ਕੀਤੀ। ਹੋਲੇ ਦੇ ਪੁਰਬ ਨੂੰ ਪ੍ਰਚਾਰ ਦਾ ਇਕ ਸਾਧਨ ਸਮਝ ਕੇ ਹਰ ਸਾਲ ਵਖ ਵਖ ਥਾਵਾਂ ਉਤੇ ਹੋਲਾ ਕਰਨ ਦੀ ਰਿਵਾਇਤ ਪ੍ਰਚਲਤ ਕੀਤੀ। ਇਸ ਰਿਵਾਇਤ ਅਨੁਸਾਰ ਸਚੇ ਪਾਤਸ਼ਾਹ ਜੀ ਕੇਵਲ ਛੇ ਹੋਲੇ ਹੀ ਵਖ ਵਖ ਥਾਵਾਂ ਉਤੇ ਕਰਵਾ ਸਕੇ।

ਪਰ ਸੰਮਤ ੧੯੨੮ ਨੂੰ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਵਨ ਕਰ ਗਏ ਤਾਂ ਫਿਰ ਇਹ ਤਿਓਹਾਰ ਜਾਰੀ ਨਾ ਰਹਿ ਸਕਿਆ।

ਇਸ ਦਮਨ ਚਕਰ ਦੇ ਸਿਲਸਲੇ ਵਿਚ ਸੰਮਤ ੧੯੨੮ ਤੋਂ ਸੰਮਤ ੧੯੫੫ ਤਕ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਿਰੋਲ ਭਗਤੀ ਭਾਵ ਵਾਲੇ ਹੋਲੇ ਨ ਕਰ ਪਾਏ। ਪਰ ਸੰਮਤ ੧੯੫੫ ਤੋਂ ਗੁਰੂ ਜੀ ਦੀ ਹਜੂਰੀ ਵਿਚ ਹੋਣ ਵਾਲੇ ਨਾਮਧਾਰੀ ਹੋਲਿਆਂ ਦਾ ਅਤੁਟ ਸਿਲਸਿਲਾ ਫਿਰ ਤੋਂ ਜਾਰੀ ਹੋ ਗਿਆ। ਜਿਸ ਵਿਚ ੭ ਹੋਲੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਹੋਏ । ੧੯੬੨ ਵਿਚ ਮਾਨਾ ਵਾਲੇ ਹੋਲੇ ਸਮੇ ਨੇਤਰਾਂ ਦੀ ਤਕਲੀਫ ਕਰ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਆਪ ਨਾ ਜਾ ਸਕੇ ਤੇ ਮਾਤਾ ਜੀਵਨ ਕੌਰ ਜੀ ਅਤੇ ਸ੍ਰੀ ਮਹਾਰਾਜ (ਸਤਿਗੁਰੂ) ਪ੍ਰਤਾਪ ਸਿੰਘ

ਜੀ ਨੂੰ ਭੇਜਿਆ। ਸ੍ਰੀ ਸਤਿਗੁਰੂ ਹਰੀ ਸਿੰਘ ਜ਼ੀ ਦੇ ਦੇਹ ਦਾ ਉਹਲਾ ਕਰ ਜਾਣ ਉਪਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਸੰਮਤ ੧੯੬੩ ਤੋਂ ਸੰਮਤ ੨੦੧੫ ਤਕ ਕਰੀਬਨ ੫੨ ਸਾਲਾਂ ਵਿਚ ੫੩-੫੪ ਹੋਲੇ ਵਖ ਵਖ ਥਾਵਾਂ ਅਤੇ ਪ੍ਰਦੇਸਾਂ ਵਿਚ ਹੋਏ।

ਸੰਮਤ ੨੦੧੬ ਤੋਂ ਅਜ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਜੋ ਨਾਮਧਾਰੀ ਹੋਲੇ ਹੁੰਦੇ ਚਲੇ ਆ ਰਹੇ ਹਨ ਇਹਨਾਂ ਵਿਚ ਨਾਮ ਸਿਮਰਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਮਿਤ ਕੀਤੇ ਕਰਵਾਏ ਜਾ ਰਹੇ ਅਨਗਿਣਤ ਪਾਠ, ਸ੍ਰੀ ਭੈਣੀ ਸਾਹਿਬ ਸ੍ਰੀ ਜੀਵਨ ਨਗਰ ਦੇ ਨਵ ਨਿਰਮਿਤ ਨਾਮਧਾਰੀ ਵਿਦਯਕ ਜਥੇ (ਲੜਕਿਆਂ ਤੇ ਲੜਕੀਆਂ ਦੇ), ਸੰਗੀਤ ਸਿਖਿਆਰਥੀਆਂ ਦੇ ਜਥੇ, ਹਾਕੀ ਟੀਮ ਦੇ ਪਰੋਗਰਾਮਾਂ ਤੋਂ ਇਲਾਵਾ ਅਖੰਡ ਜ਼ਪ ਪ੍ਰਯੋਗ ਆਦਿਕ ਅਨੇਕ ਪਰੋਗਰਾਮ ਜਾਰੀ ਹਨ। ਇਹਨਾਂ ਦਾ ਕ੍ਰਮਵਾਰ ਵਰਨਣ ਕਰਨਾ ਬਹੁਤ ਮੁਸ਼ਕਲ ਹੈ।

# ਕੁਝ ਅਮੋਲਕ ਬਚਨ

ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਕਤ ਦੇ ਮਾਲਿਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੁਝ ਅਮੋਲਕ ਬਚਨ ਜਿਨਾਂ ਵਲ ਸਾਧ ਸੰਗਤ ਨੂੰ ਧਿਆਨ ਦੇਣਾ ਚਾਹੀਦਾ ਹੈ:

੧. ਅੰਮ੍ਰਿਤ ਵੇਲੇ ਘਟ ਤੋਂ ਘਟ ਸੂਰਜ ਦੀ ਟਿਕੀ ਨਿਕਲਣ ਤੋਂ ਪਹਿਲਾਂ ਨੀਂਦਰ ਨੂੰ ਤਿਆਗ ਦੇਣਾ ਚਾਹੀਦਾ ਹੈ ਅਤੇ ਅਸ਼ਨਾਨ ਵੀ ਕਰ ਲੈਣਾ ਚਾਹੀਦਾ ਹੈ।

੨. ਜੰਗਲ ਪਾਣੀ ਜਾ ਕੇ ਹਥ ੭ ਵਾਰੀ ਮਿਟੀ ਜਾਂ ਸਵਾਹ ਨਾਲ ਮਾਂਜਨੇ ਚਾਹੀਦੇ ਹਨ। ਜੇ ਕਰ ਮਿਟੀ ਜਾਂ ਸਵਾਹ ਨਾਲ ਨਹੀਂ ਮਾਂਜਦੇ ਤਾਂ ਘਟੋ ਘਟ ਸਾਬਨ ਨਾਲ ੭ ਵਾਰੀ ਜਰੂਰ ਧੋ ਲਿਆ ਕਰੋ। ਉਪਰੰਤ ਕਰੂਲੀਆਂ ਕਰੋ। ਇਸ ਪਾਸੇ ਆਪ ਵੀ ਧਿਆਨ ਦੇਵੋ ਅਤੇ ਬਚਿਆਂ ਵਲ ਵੀ ਖਾਸ ਧਿਆਨ ਰਖੋ। ਉਨਾਂ ਵਲੋਂ ਅਵੇਸਲੇ ਨ ਹੋਵੋ। ਵੇਖੋ ਉਹ ਜੰਗਲ ਹੋਣ ਤੋਂ ਬਾਦ ਹਥ ਸਾਬਨ ਨਾਲ ਧੋਂਦੇ ਹਨ ਜਾਂ ਨਹੀਂ। ਪੂਰਾ ਧਿਆਨ ਕਰੋ।

੩. ਘਟ ਤੋਂ ਘਟ ਇਕ ਘੰਟਾ ਨਿਤਨੇਮ ਆਪ ਵੀ ਕਰੋ ਅਤੇ ਉਮਰ ਦੇ ਲਿਹਾਜ ਨਾਲ ਬਚਿਆਂ ਨੂੰ ਵੀ ਅੰਮ੍ਰਿਤ ਵੇਲੇ ਅਸ਼ਨਾਨ ਕਰਾ ਕੇ ਪੰਜ ਦਸ ਮਿੰਟ ਅਧਾ ਘੰਟਾ ਸਕੂਲ ਭੇਜਨ ਤੋਂ ਪਹਿਲਾਂ ਚੌਂਕੜਾ ਮਰਵਾ ਕੇ ਨਿਤਨੇਮ ਕਰਾਇਆ ਕਰੋ।

੪. ਲੰਗਰ ਛਕਣ ਵੇਲੇ ਘਰ ਹੋਵੋ ਜਾਂ ਕਿਸੇ ਹੋਰ ਜਗਾ ਤੇ ਛੱਕੋ, ਲੰਗਰ ਓਨਾ ਲਵੋ ਜਿਨਾਂ ਛਕ ਸਕਦੇ ਹੋ। ਜੂਠ ਨਾ ਛਡੋ। ਅੰਨ ਦੀ ਬੇਅਦਬੀ ਹੁੰਦੀ ਹੈ। ਮਾਪਿਆਂ ਨੂੰ ਚਾਹੀਦਾ ਹੈ ਉਹ ਆਪ ਵੀ ਇਸ ਪਾਸੇ ਧਿਆਨ ਦੇਣ ਅਤੇ ਬਚਿਆਂ ਨੂੰ ਵੀ ਸਿਖਿਆ ਦੇਣ।

੫. ਲੰਗਰ ਛਕਣ ਵੇਲੇ ਸਿਰ ਤੇ ਕਪੜਾ ਹੋਣਾ ਜਰੂਰੀ ਹੈ। ਨੰਗੇ ਸਿਰ ਲੰਗਰ ਜਾਂ ਜਲ ਪਾਣ ਨਹੀ ਛਕਨਾ ਚਾਹੀਦਾ।

੬. ਜੰਗਲ ਜਾਵੇ ਜਾਂ ਜਲ ਵਰਤਨ ਜਾਵੋ ਸਿਰ ਨੰਗਾ ਨਹੀਂ ਹੋਣਾ ਚਾਹੀਦਾ।

੭. ਸ੍ਰੀ ਸਤਿਗੁਰੂ ਜੀ ਦਾ ਏਥੋਂ ਤਕ ਹੁਕਮ ਹੈ: ਬਾਣੀ ਪੜਣ ਵੇਲੇ ਵੀ ਸਿਰ ਨੰਗਾ ਨ ਹੋਵੇ। ਜੇ ਤੁਸੀ ਗੁਰਬਾਣੀ ਟੇਪ ਰੀਕਾਰਡ ਰਾਹੀ ਜਾਂ ਹੋਰ ਕਿਸੇ ਪਾਸੋਂ ਸੁਣਦੇ ਹੋ ਤਾਂ ਵੀ ਨੰਗੇ ਸਿਰ ਗੁਰਬਾਣੀ ਦਾ ਪਾਠ ਜਾਂ ਕੀਰਤਨ ਨ ਸੁਣੋ। ਜਦੋਂ ਤੁਸੀ ਗੁਰਬਾਣੀ ਦੀ ਟੇਪ ਸੁਣੋ ਤਾਂ ਟੇਪ ਰੀਕਾਰਡਰ ਹੇਠਾਂ ਨੀਵਾ ਨ ਰਖੋ। ਆਪਣੇ ਤੋਂ ਉਚਾ ਰਖੋ। ਗੁਰਬਾਣੀ ਜਿਸ ਪ੍ਰਕਾਰ ਵੀ ਸੁਣੋ ਪੈਰਾਂ ਵਿਚ ਜੁਤੀ ਨਹੀਂ ਹੋਣੀ ਚਾਹੀਦੀ।

੮. ਘਰ ਤੋਂ ਬਾਹਰ ਸਫਰ ਜਾਂ ਕੰਮ ਵਿਹਾਰ ਜਾਣ ਤੋਂ ਪਹਿਲਾਂ ਆਪਣੀ ਸੁਰਖਿਆ ਵਾਸਤੇ ਅਰਦਾਸ ਕਰਕੇ ਜਾਵੋ- ਹੇ ਸਚੇ ਪਾਤਸ਼ਾਹ ਜੀ ਸ਼ਹੀਦੀ ਪਹਿਰਾ ਬਖਸ਼ੋ।

੯. ਰਾਤ ਨੂੰ ਸੌਣ ਤੋਂ ਪਹਿਲਾਂ ਜੁਤੇ ਵਾਲੇ ਪੈਰ ਧੋ ਕੇ ਅਤੇ ਕੀਰਤਨ ਸੋਹਿਲੇ ਦਾ ਪਾਠ ਕਰ ਕੇ ਅਰਦਾਸ ਕਰ ਕੇ ਬਿਰਾਜੋ।

੧੦. ਬਚਿਆਂ ਨੂੰ ਸਵੇਰੇ ਜਪੁਜੀ ਸਾਹਿਬ ਦਾ ਪਾਠ ਬਚਪਨ ਤੋਂ ਹੀ ਜਬਾਨੀ ਯਾਦ ਕਰਾ ਦੇਵੋ ਅਤੇ ਨਾਲ ਹੀ ਛੋਟੇ ਬਚਿਆਂ ਨੂੰ ਗੁਰ ਇਤਿਹਾਸ ਵਿਚੋਂ ਸਾਖੀਆਂ ਜਰੂਰ ਸੁਣਾਇਆ ਕਰੋ।

੧੧. ਨੌਜਵਾਨਾਂ ਨੂੰ ਗੁਰਬਾਣੀ, ਸਿਖ ਇਤਿਹਾਸ, ਨਾਮਧਾਰੀ ਰਹਿਤ ਮਰਿਯਾਦਾ ਬਾਰੇ ਜਾਣਕਾਰੀ ਜਰੂਰ ਦੇਵੋ।

# ਸਹਾਇਕ ਕਿਤਾਬਾਂ ਦੀ ਸੂਚੀ


1. ਪੁਰਖ ਗੁਰੂ
2. ਸਤਿਜੁਗ ਸਪਤਾਹਿਕ
3. ਸਤਿਜੁਗ ਮਾਸਕ ਪਤ੍ਰ
4. ਸਤਿਗੁਰੂ ਪ੍ਰਤਾਪ ਜੀ ਅਤੇ ਹੋਲੇ ਮਹੱਲੇ
5. ਭੂਮਿਕਾ ਨਾਮਧਾਰੀ ਤੇ ਨਿਤਨੇਮ
6. ਨਾਮਧਾਰੀ ਇਤਿਹਾਸ ਪਹਿਲਾ ਹਿੱਸਾ (ਨਾਹਰ ਸਿੰਘ ਐਮ. ਏ.)
7. ਕਥਾ ਸਚਖੰਡ ਰਚਨਾ ਅਤੇ ਸੰਖੇਪ ਜੀਵਨੀ ਦਸ ਗੁਰੂ ਸਾਹਿਬਾਨ
8. ਸ਼ੀਤਲਤਾ ਦਾ ਸ੍ਰੋਤ
9. ਧਰਮ ਪੋਥੀ ਨ: ੭-੮ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ੧੯੬੦ ਵਾਲੀ
10. ਨਿਰੀਖਿਅਕ
11. ਵਰਯਾਮ
12. ਸਤਿਗੁਰੂ ਜਗਜੀਤ ਸਿੰਘ ਇਕ ਪਰਿਵਰਤਨ
13. ਸੰਤ ਇੰਦਰ ਸਿੰਘ ਚਕਰਵਰਤੀ ਦਾ ਨਾਮਧਾਰੀ ਇਤਿਹਾਸ ਹਿਸਾ ਪਹਿਲਾ
14. ਤਵਾਰੀਖ ਖਾਲਸਾ (ਗਿਆਨੀ ਗਿਆਨ ਸਿੰਘ)



ਦਾਦਾ ਸ੍ਰ: ਸੁੰਦਰ ਸਿੰਘ ਜੀ ਖੁਰਾਣਾ

(ਆਪ ਨਿਤਨੇਮ 'ਚ ਸਦਾ ਲੀਨ ਰਹਿੰਦੇ ਸਨ)



**ਪਿਤਾ ਸ੍ਰ: ਕਰਤਾਰ ਸਿੰਘ ਜੀ ਖੁਰਾਣਾ**
(ਆਪ ਵਿਹਾਰਕ ਪੱਖ ਤੋਂ ਸਦੈਵ ਅਤਿ ਸੁੱਚੇ ਰਹੇ)



**ਮਾਤਾ ਵਿਦਿਆ ਦੇਵੀ (ਵੇਦ ਕੌਰ) ਜੀ**

(ਆਪ ਨੇ ਅੰਤ ਤਕ ਚਮੜੇ ਦੀ ਬੋਰੀ ਵਾਲੇ ਨਲਕੇ
ਤੋਂ ਪਾਣੀ ਦੀ ਵਰਤੋਂ ਨਹੀਂ ਕੀਤੀ)



**ਸੁਰਜੀਤ ਸਿੰਘ ਖੁਰਾਣਾ**

ਸ੍ਰੀ ਖੁਰਾਣਾ ਕਈ ਪੀੜ੍ਹੀਆਂ ਤੋਂ ਗੁਰੂ ਘਰ ਨਾਲ ਜੁੜੇ ਪਰਵਾਰ ਵਿਚੋਂ ਹਨ ਅਤੇ ਵੰਸ਼ ਪਰੰਪਰਾ ਤੋਂ ਹੀ ਆਪ ਦਾ ਘਰਾਨਾ ਸਿਦਕੀ ਸਿੱਖਾਂ ਦਾ ਹੈ। ਆਪ ਦੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਪ੍ਰੀਤ ਹੈ ਤੇ ਅੱਗੋਂ ਆਪ ਦੇ ਬੱਚਿਆਂ ਦੀ ਪ੍ਰੀਤ ਵੀ ਸਤਿਗੁਰੂ ਦੇ ਚਰਨਾਂ ਨਾਲ ਓਵੇਂ ਹੀ ਹੈ।

ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤਕ ਗੁਰੂ ਵੰਸ਼ ਦੀ ਵੰਸ਼ਾਵਲੀ ਦੇ ਵਰਨਣ ਤੋਂ ਇਸ ਪੁਸਤਕ ਦੇ ਕਿਸੇ ਵੀ ਪਾਠਕ ਦੀ ਇਕ ਪ੍ਰਕਾਰ ਨਾਲ ਸਹਿਜੇ ਹੀ ਗੁਰ ਇਤਿਹਾਸ ਤੱਕ ਪਹੁੰਚ ਹੋ ਜਾਂਦੀ ਹੈ। ਇਹ ਪੁਸਤਕ ਛੋਟੀ ਹੁੰਦੀ ਹੋਈ ਵੀ ਗੁਰ ਇਤਿਹਾਸ ਦੇ ਪੱਖ ਤੋਂ ਕੁੱਜੇ ਵਿਚ ਸਮੁੰਦਰ ਵਤ ਹੈ। ਲੰਮੀਆਂ ਸਾਖੀਆਂ ਲਈ ਤਾਂ ਕੋਈ ਵੱਡੇ ਤੋਂ ਵੱਡੇ ਆਕਾਰ ਦੀ ਪੁਸਤਕ ਵੀ ਛੋਟੀ ਲੱਗ ਸਕਦੀ ਹੈ - ਪਰ ਜੇਕਰ ਜ਼ਰੂਰੀ ਘਟਨਾਵਾਂ ਨੂੰ ਵੇਖਣਾ ਸਮਝਣਾ ਹੋਵੇ ਤਾਂ ਇਹ ਪੁਸਤਕ ਇਕ ਸੰਦਰਭ ਗ੍ਰੰਥ ਦਾ ਕੰਮ ਦੇਣ ਦੇ ਯੋਗ ਹੈ।

- ਅਮਰ ਭਾਰਤੀ